# ਵਰਿਆਮ

ਪੱਚੀਵਾਂ ਸਾਲ

ਮਈ ੨੦੦੦



ਨਾਮੇ ਕੀ ਕੀਰਤਿ ਰਹੀ ਸੰਸਾਰਿ ॥
ਭਗਤ ਜਨਾ ਲੇ ਉਧਰਿਆ ਪਾਰਿ ॥

—ਭਗਤ ਨਾਮਦੇਵ ਜੀ

ਪਿੰਡ ਘੁਮਾਣ (ਗੁਰਦਾਸਪੁਰ) ਵਿਚ ਭਗਤ ਨਾਮਦੇਵ ਜੀ ਦੇ ੬੫੦ਵੇਂ ਨਿਰਵਾਣ ਦਿਵਸ ਦੇ ਸਬੰਧ ਵਿਚ ੧੦ ਦਿਨਾਂ ਮਹਾਂ ਸਮਾਗਮ ਹੋਇਆ। ਇਸ ਅਵਸਰ ਤੇ ਸੰਤ ਤੁਲਸੀਦਾਸ ਨਾਮਦਾਸ ਮਹਾਰਾਜ (ਭਗਤ ਨਾਮਦੇਵ ਜੀ ਦੇ ਸੋਲ੍ਹਵੀਂ ਥਾਂ ਵੰਸ਼ਜ), ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੂੰ ਭਗਤ ਨਾਮਦੇਵ ਜੀ ਦਾ ਫੋਟੋ ਭੇਟ ਕਰਦੇ ਹੋਏ।

ਜਲੰਧਰ ਵਿਚ ਸ੍ਰੀ ਰਾਮ ਨੌਮੀ ਉਤਸਵ ਦੇ ਸਬੰਧ ਵਿਚ ਇਕ ਬੇਮਿਸਾਲ ਸ਼ੋਭਾ ਯਾਤਰਾ ੧੨ ਅਪ੍ਰੈਲ ਨੂੰ ਆਯੋਜਤ ਕੀਤੀ ਗਈ। ਯਾਤਰਾ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਸ਼ੀਰਵਾਦ ਦਿੱਤੀ। ਤਸਵੀਰ ਵਿਚ ਸਤਿਗੁਰੂ ਜੀ ਦੇ ਨਾਲ ਖੜੇ ਹਨ ਮੁਖ ਆਯੋਜਕ ਸ੍ਰੀ ਵਿਜੈ ਚੋਪੜਾ ਮੁਖ ਸੰਪਾਦਕ ਹਿੰਦ ਸਮਾਚਾਰ ਪੱਤਰ ਸਮੂਹ, ਸ੍ਰੀ ਚਮਨ ਲਾਲ [illegible] ਕਰਨੈਲ ਸਿੰਘ ਯੂ. ਕੇ., ਸ੍ਰੀ [illegible] ਜੀ ਅਤੇ ਹੋਰ ਸੰਗਤਾਂ।

# ਵਰਿਆਮ

ਮਈ ੨੦੦੦ ਜਿਲਦ-੨੫ ਅੰਕ ੭

## ਤਤਕਰਾ




### ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| ਸਾਹਮਣੇ ਸੈਂਟਰਲ ਟਾਊਨ | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੫੬੨੮੯ | 56289 (R) |

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਸ਼੍ਰੋਮਣੀ ਭਗਤ, ਬਾਬਾ ਨਾਮ ਦੇਵ ਜੀ

ਸ਼੍ਰੋਮਣੀ ਭਗਤ ਨਾਮਦੇਵ ਜੀ ਦਾ ਨਾਮ ਭਾਰਤੀ ਲੋਕਾਂ ਦੇ ਮਨਾਂ ਵਿਚ ਸਮਾਇਆ ਹੋਇਆ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਉਹਨਾਂ ਦੀ ਬਾਣੀ ਦੇ ਸਾਰੇ ਦੇ ਸਾਰੇ ਸ਼ਬਦ ਮਨਾਂ ਨੂੰ ਝੰਝੋੜਦੇ ਹਨ। ਬਹੁਤ ਮਿੱਠੀ ਬੋਲੀ ਵਿਚ ਅਨੰਤ ਪਿਆਰ ਅਤੇ ਪ੍ਰੇਰਣਾ ਨਾਲ ਭਿੱਜੇ ਇਹ ਅਮ੍ਰਿਤ ਬੋਲ ਹਿਰਦੇ ਵਿਚ ਠੰਡ ਪਾਉਂਦੇ ਹਨ। ਕਵਿਤਾ ਸੰਗੀਤ ਅਤੇ ਕੀਰਤਨ ਉਹਨਾਂ ਦੇ ਮੂੰਹ ਚੋਂ ਆਪ ਮੁਹਾਰੇ ਨਿਕਲਦਾ ਸੀ। ਉਹਨਾਂ ਨੇ ਭਾਰਤ ਦੇ ਦੱਖਣ ਵਿਚ ਜਨਮ ਭੂਮੀ ਮਹਾਰਾਸ਼ਟਰ ਵਿਚ ਤਾਂ ਅਪਾਰ ਖਿਆਤੀ ਪ੍ਰਾਪਤ ਕੀਤੀ ਹੀ, ਉਤਰੀ ਭਾਰਤ ਵਿਚ ਪੰਜਾਬ ਨੂੰ ਵੀ ਆਪਣੀ ਚਰਨ ਛੋਹ ਅਤੇ ਉਪਦੇਸ਼ਾਂ ਨਾਲ ਵਰੋਸਾਇਆ। ਲਗਭਗ ਦੋ ਦਹਾਕੇ ਉਹਨਾਂ ਪੰਜਾਬੀਆਂ ਦੇ ਪ੍ਰੇਮ ਕਰਕੇ ਬਿਆਸ ਦਰਿਆ ਦੇ ਰਮਨੀਕ ਕੰਢੇ ਤੇ ਵਸੇ ਕਸਬੇ ਘੁਮਾਣ ਵਿਚ ਜੋਤ ਜਗਾਈ ਰੱਖੀ। ਉਹਨਾਂ ਦੇ ਨਿਰਛਲ ਪ੍ਰੇਮ ਦੀਆਂ ਸਾਖੀਆਂ, ਉਹਨਾਂ ਦੀ ਭਗਤੀ ਕਾਰਨ ਵਾਰ-ਵਾਰ ਭਗਵਾਨ ਨੂੰ ਨਿਰਗੁਣ ਤੋਂ ਸਰਗੁਣ ਰੂਪ ਵਿਚ ਪ੍ਰਗਟ ਹੋਣ ਦੀਆਂ ਕਥਾਵਾਂ, ਭਗਤ ਜਨ ਪ੍ਰੇਮ ਨਾਲ ਸੁਣਾਦੇ ਹਨ। ਉਹਨਾਂ ਨੇ ਮਰਾਠੀ ਵਿਚ ਰਚੇ ਅਥਾਹ ਸਾਹਿਤ, ਪੰਜਾਬ ਵਿਚ ਰਚੇ ਹਿੰਦੁਸਤਾਨੀ ਸਾਧ ਭਾਸ਼ਾ ਵਿਚ ਸਬਦਾਂ ਦੁਆਰਾ ਅਤੇ ਆਪਣੇ ਅਮ੍ਰਿਤ ਵਰਗੇ ਪਵਿੱਤਰ ਜੀਵਨ ਨਾਲ ਭਾਰਤ ਦੇ ਜਨ ਜੀਵਨ ਨੂੰ ਬਹੁਤ ਪਰਭਾਵਿਤ ਕੀਤਾ ਹੈ। ਉਹਨਾਂ ਗੁਰੂ ਨਾਨਕ ਦੇਵ ਜੀ ਸਾਹਿਬ ਤੋਂ ਵੀ ਦੋ ਸੌ ਸਾਲ ਪਹਿਲਾਂ ਹੀ ਉਹ ਸਾਹਿਤ ਰਚਿਆ ਜੋ ਬਾਦ ਦੇ ਭਗਤੀ ਕਾਲ ਦੇ ਮਹਾਂਪੁਰਸ਼ਾਂ ਵਾਸਤੇ ਮਾਰਗ ਦਰਸ਼ਨ ਬਣਿਆ। ਉਹ ਕਬੀਰ ਜੀ ਤੋਂ ਵੀ ਪਹਿਲਾਂ ਹੋਏ। ਉਹਨਾਂ ਸਮਕਾਲੀ ਮੁਸਲਮਾਨ ਸੁਲਤਾਨਾਂ ਦਾ ਜਬਰ ਵੀ ਬ੍ਰਦਾਸ਼ਤ ਕੀਤਾ ਪਰ ਈਨ ਨਹੀਂ ਮੰਨੀ।

ਸਾਲ ੨੦੦੦ ਉਹਨਾਂ ਦੇ ਜੀਵਨ ਦੇ ਇਤਿਹਾਸ ਨਾਲ ਮਹੱਤਵ ਪੂਰਨ ਸੰਬੰਧ ਰੱਖਦਾ ਹੈ। ਇਹ ਉਹਨਾਂ ਦੀ 'ਸੰਜੀਵਨ ਸਮਾਧੀ' (ਦੇਹ ਤਿਆਗਣ) ਦਾ ੬੫੦ਵਾਂ ਸਾਲ ਹੈ। ਇਹ ਸਾਲ ਸਾਰੇ ਭਾਰਤ ਵਿਚ ਲੋਕ ਜਾਗ੍ਰਤੀ ਸਾਲ ਵਜੋਂ ਮਨਾਇਆ ਜਾ ਰਿਹਾ ਹੈ। ਇਸ ਸੰਬੰਧ ਵਿਚ ਘੁਮਾਣ ਨਗਰ ਵਿਚ ੨ ਤੋਂ ੧੨ ਅਪ੍ਰੈਲ ਤਕ ਇਕ ਮਹਾਨ ਸੰਤ ਸੰਮੇਲਨ ਹੋਇਆ। ਇਸ ਵਿਚ ਮਹਾਰਾਸ਼ਟਰ ਤੋਂ ਵੀ ਹਜ਼ਾਰਾਂ ਦੀ ਤਾਦਾਦ ਵਿਚ ਸੰਤ ਮਹਾਤਮਾ, ਪ੍ਰੇਮੀ ਜਨ ਅਤੇ ਬਾਬਾ ਨਾਮਦੇਵ ਜੀ ਦੇ ਵੰਸ਼ਜ ਵੀ ਆਏ। ਇਹ ਸਾਰੇ ਦਿਨ ਪਾਠ ਕੀਰਤਨ ਕਥਾ ਅਤੇ ਸਿਮਰਨ ਦੇ ਨਿਰੰਤਰ ਪਰਵਾਹ ਦੇ ਦਿਨ ਸਨ। ਸੰਤ ਨਾਮਦੇਵ ਪਰੰਪਰਾ ਦਾ ਮਰਾਠੀ ਕੀਰਤਨ ਅਤੇ ਪੰਜਾਬ ਦਾ ਗੁਰਬਾਣੀ ਕੀਰਤਨ ਦਾ ਨਾਲੋ ਨਾਲ ਪਰਵਾਹ ਚਲਦਾ ਰਿਹਾ। ੯ ਅਪ੍ਰੈਲ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਸੰਗਤਾਂ ਸਮੇਤ ਉੱਥੇ ਪੁੱਜੇ ਤਾਂ ਭਾਰੀ ਉਤਸ਼ਾਹ ਨਾਲ ਉਹਨਾਂ ਦਾ ਸੁਆਗਤ ਕੀਤਾ ਗਿਆ। ਜਥੇਦਾਰ ਸੇਵਾ ਸਿੰਘ ਜੀ ਦੇ ਹੱਲੇ ਦਾ ਦੀਵਾਨ, ਹਜ਼ੂਰੀ ਰਾਗੀਆਂ ਦਾ ਸ਼ਾਸਤ੍ਰੀ ਗੁਰਮਤਿ ਕੀਰਤਨ, ਸਤਿਗੁਰੂ ਜੀ ਦੇ ਪ੍ਰਵਚਨ ਅਤੇ ਹੋਰ ਗਤੀਵਿਧੀਆਂ ਨੇ ਇਸ ਆਯੋਜਨ ਨੂੰ ਹੋਰ ਵੀ ਪਵਿਤੜਾ ਬਖਸ਼ੀ। ਬਾਬਾ ਨਾਮਦੇਵ ਜੀ ਦੀ ਕੀਰਤੀ ਨੂੰ ਫੈਲਾਉਣ ਵਾਸਤੇ ਬਹੁਤ ਜ਼ੋਰਦਾਰ ਉਪਰਾਲਿਆਂ ਦੀ ਲੋੜ ਹੈ। ਅਸੀਂ ਪੰਜਾਬ ਦੀ ਬਾਬਾ ਨਾਮਦੇਵ ਕਮੇਟੀ ਦੇ ਪ੍ਰਧਾਨ ਸ. ਅਵਤਾਰ ਸਿੰਘ ਧਾਮੀ, ਸਕੱਤਰ ਜਨਰਲ ਸ੍ਰੀ ਸੀ.ਐਲ. ਲੱਕੀ ਅਤੇ ਹੋਰ ਸਤਿਕਾਰਤ ਮੈਂਬਰਾਂ, ਆਲ ਇੰਡੀਆ ਸ੍ਰੀ ਨਾਮਦੇਵ ਮੰਦਰ ਸਭਾ ਬੱਸੀ ਪਠਾਣਾਂ ਤੇ ਡੇਰਾ ਘੁਮਾਨ ਕਮੇਟੀ ਦੇ ਸਮੂਹ ਮੈਂਬਰਾਂ ਨੂੰ ਵਧਾਈ ਦਿੰਦੇ ਹਾਂ ਜਿਨ੍ਹਾਂ ਪੰਜਾਬ ਵਿਚ ਇਹ ਆਯੋਜਨ ਕਰਕੇ ਪੂਜਯ ਬਾਬ ਨਾਮਦੇਵ ਜੀ ਦੇ ਇਤਿਹਾਸ ਜੀਵਨੀ ਉਪਦੇਸ਼ ਅਤੇ ਘਾਲਣਾ ਨੂੰ ਸਾਰੀ ਦੁਨੀਆ ਸਾਹਮਣੇ ਪ੍ਰਸਤੁਤ ਕੀਤਾ ਹੈ।

-ਜਗਦੀਸ਼ ਸਿੰਘ

# ਸਤਿ ਆਚਾਰ

— ਗੁਰੂਬਚਨ ਸਿੰਘ ਨਾਮਧਾਰੀ

ਇਹ ਗੱਲ ੧੯੬੧ ਦੀ ਹੈ। ਗੱਦੀ-ਨਸ਼ੀਨੀ ਤੋਂ ਬਾਦ, ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਉਹ ਪਹਿਲਾ ਬਿਹਾਰ ਦੌਰਾ ਸੀ। ਜੂਨ ਮਹੀਨੇ ਦਾ ਕੋਈ ਬਹੁਤ ਹੀ ਗਰਮ, ਤਪਿਆ ਹੋਇਆ ਦਿਨ ਸੀ। ਕਾਲਕਾ-ਹਾਵੜਾ ਮੇਲ 'ਤੇ ਦਿੱਲੀ ਤੋਂ ਚੱਲ ਕੇ ਡੇਹਰੀ- ਆਨ-ਸੋਨ ਪੁੱਜੇ। "ਨਵੇਂ ਨੂਰ" ਦੀ ਨੁਹਾਰ ਨੂੰ ਲੋਚਦੇ ਦਰਸ਼ਨ ਅਭਿਲਾਖੀ ਜਥੇ ਦੇ ਨਾਲ ੧੨ ਸਾਲ ਦੀ ਬਾਲ ਉਮਰ ਵਿਚ ਮੈਂ ਭੀ ਸ਼ਾਮਲ ਸਾਂ। ਡੇਹਰੀ-ਆਨ-ਸੋਨ ਤੋਂ ਅਗਲੀ ਯਾਤਰਾ ਬੀ. ਡੀ. ਪੈਸੰਜਰ ਤੇ ਦੁਪਹਿਰ ੧੧-੩੦ ਵਜੇ ਪ੍ਰਾਰੰਭ ਹੋਈ। ਮਾਤਰ ੭੦ ਕਿਲੋਮੀਟਰ ਦਾ ਸਫਰ ਛੁਕ-ਛੁਕ ਗੱਡੀ ਤੇ ੫ ਘੰਟਿਆਂ ਵਿਚ ਪੂਰਾ ਹੋਣਾ ਸੀ। ਤਪਦੇ ਹੋਏ ਸੂਰਜ ਤੇ ਭਿਆਨਕ ਲੂ ਨੇ ਗੱਡੀ ਦੀਆਂ ਦੀਵਾਰਾਂ ਨੂੰ ਗਰਮ ਤਵੀ ਬਣਾਇਆ ਹੋਇਆ ਸੀ। ਸਤਿਗੁਰਾਂ ਵਾਸਤੇ ਫਸਟ ਕਾਲਸ ਦਾ ਡੱਬਾ ਬੁੱਕ ਕਰਾਇਆ ਸੀ, ਕਿਉਂਕਿ ਇਸ ਤੋਂ ਉਪਰ, ਉਸ ਟ੍ਰੇਨ ਵਿਚ ਕਿਸੇ ਹੋਰ ਕਲਾਸ ਦੀ ਸਹੂਲੀਅਤ ਨਹੀਂ ਸੀ। ਕੋਲੇ ਨਾਲ ਚੱਲਣ ਵਾਲਾ ਸਟੀਮ ਇੰਜਣ ਕਾਲਾ ਧੂੰਆਂ ਛੱਡਦਾ ਹੋਇਆ ਹੌਲੀ ਹੌਲੀ ਦੱਖਣੀ ਬਿਹਾਰ ਦੇ ਪਠਾਰੀ ਇਲਾਕੇ 'ਚੋਂ ਲੰਘ ਰਿਹਾ ਸੀ। ਡੱਬੇ ਦੇ ਗੇਟ ਤੇ ਹੈਂਡਲ ਨੂੰ ਹੱਥ ਪਾ, ਪਾਤਸ਼ਾਹ—ਬਾਹਰ ਹੌਲੀ ਹੌਲੀ ਖਿਸਕ ਰਹੇ ਟਿੱਬਿਆਂ, ਸੁੱਕੇ ਹੋਏ ਖੇਤਾਂ ਅਤੇ ਉਨ੍ਹਾਂ ਉਜਾੜ ਪਠਾਰਾਂ ਵਿਚ ਕਿਤੇ ਕਿਤੇ ਘਾਸ-ਫੂਸ ਦੀਆਂ ਛੋਟੀਆਂ ਛੋਟੀਆਂ ਮੜਈਆਂ (ਝੌਂਪੜੀਆਂ) ਦੇ ਬਾਹਰ ਨੰਗ-ਧੜੰਗ ਕਾਲੇ ਮਟਮੈਲੇ ਬੱਚੇ, ਸੁੱਕੇ ਪਿੰਜਰ ਜਿਹੇ ਗਰੀਬ ਆਦੀਵਾਸੀ ਅਤੇ ਅਧੂਰੇ ਵਸਤ੍ਰ ਨਾਲ ਨੰਗੇਜ਼ ਢਕਣ ਦਾ ਨਿਸਫਲ ਜਤਨ ਕਰਦੀਆਂ ਔਰਤਾਂ ਨੂੰ ਵੇਖ—ਅੰਦਰ ਹੀ ਅੰਦਰ ਕਿਤੇ ਗਹਿਰੀ ਸੋਚ ਵਿਚ ਡੁੱਬੇ ਹੋਏ ਸਨ। ਸਿੰਚਾਈ ਦੀ ਸਾਧਨਹੀਨਤਾ ਕਰਕੇ ਪਾਣੀ ਨੂੰ ਤਰਸਦੇ ਹੋਏ ਖੇਤ, ਉਨ੍ਹਾਂ ਖੇਤਾਂ ਵਿਚ ਉੱਗੇ ਹੋਏ ਬਬੂਲ ਦੇ ਦਰਖ਼ਤ ਅਤੇ ਪੁਟੂਸ਼ ਦੀਆਂ ਝਾੜੀਆਂ ਇਲਾਕੇ ਦੀ ਗਰੀਬ ਗਾਥਾ ਗਾ ਰਹੀਆਂ ਸਨ। ਟ੍ਰੇਨ ਦੇ ਉਸ ਡੱਬੇ ਵਿਚ ਹਜੂਰੀ ਸੇਵਕ ਸੰਤ ਬਲਕਾਰ ਸਿੰਘ ਦੇ ਨਾਲ ਸੂਬਾ ਦੀਵਾਨ ਸਿੰਘ (ਮੇਰੇ ਸਵਰਗੀ ਪਿਤਾ ਜੀ), ਸੇਠ ਕ੍ਰਿਪਾਲ ਸਿੰਘ ਅਤੇ ਸਵਰਗੀ ਸੇਠ ਬਲਵੰਤ ਸਿੰਘ ਵੀ ਮੌਜੂਦ ਸਨ। ਸਤਿਗੁਰੂ ਜੀ ਮੁੜ ਕੇ ਦਰਦ ਭਰੀ ਆਵਾਜ਼ ਵਿਚ ਬਚਨ ਕੀਤਾ, "ਤੁਸਾਂ ਮੇਰੇ ਲਈ ਸੈਕੰਡ ਕਲਾਸ ਦੀ ਟਿਕਟ ਲੈਣੀ ਸੀ...... ਸੰਗਤ ਦੀ ਮੇਹਨਤ ਮੁਸ਼ੱਕਤ ਦਾ ਪੈਸਾ ਇਸ ਤਰ੍ਹਾਂ ਖਰਚ ਕਰਨਾ ਠੀਕ ਨਹੀਂ।" ਦੂਸਰੇ ਦਿਨ ਆਪਣੇ ਪਿਤਾ ਤੋਂ ਜਦੋਂ ਮੈਂ ਦਰਵੇਸ਼ ਗੁਰੂ ਦੇ ਉਪਰੋਕਤ ਬਚਨ ਸੁਣ ਰਿਹਾ ਸਾਂ, ਉਦੋਂ ਮੇਰੇ ਪਿਤਾ ਦੀਆਂ ਨਮ ਅੱਖਾਂ, ਕੁਝ ਹੋਰ ਭੀ ਸੰਦੇਸ਼ ਦੇ ਰਹੀਆਂ ਸਨ, ਜਿਸਦਾ ਅਰਥ ਕੁਝ ਕੁਝ ਹੁਣ ਸਮਝ ਸਕਿਆ ਹਾਂ। ਖੁਸ਼ੀ ਅਤੇ ਗਰਬ ਦੇ ਹੰਝੂਆਂ ਨਾਲ ਭਰੀਆਂ ਮੇਰੇ ਪਿਤਾ ਦੀਆਂ ਅੱਖਾਂ, ਉਚੇ ਸੁੱਚੇ ਤੇ ਸਦਾਚਾਰੀ ਪਰੰਪਰਾ ਵਾਲੇ ਸਤਿਗੁਰੂ ਦੇ ਸਿੱਖ ਹੋਣ ਤੇ ਗਰਬ ਕਰ ਰਹੀਆਂ ਸਨ। ਅੱਜ ੩੯ ਸਾਲਾਂ ਬਾਦ ਇਨ੍ਹਾਂ ਸਤਰਾਂ ਨੂੰ ਲਿਖਦਿਆਂ ਹੋਇਆਂ ਭੀ, ਨਾਮਧਾਰੀਅਤ ਦੀ ਤਿਆਗ-ਭਰੀ ਪਰੰਪਰਾ ਤੋਂ ਸਿੰਮਦੇ ਹੋਏ ਗੌਰਵਸ਼ਾਲੀ ਹੰਝੂਆਂ ਨਾਲ ਝਿਲਮਿਲਾਂਦੀਆਂ ਮੇਰੇ ਪਿਤਾ ਦੀਆਂ ਅੱਖਾ ਮੇਰੇ ਸਾਮ੍ਹਣੇ ਹਨ। ਲੋਭ ਤੋਂ ਪੈਦਾ ਹੋਏ ਦੁਰਾਚਾਰੀ ਸੰਸਾਰ ਵਿਚ ਤਿਆਗ ਦੇ ਹਵਨ-ਕੁੰਡ ਚੋਂ ਉੱਠਦੀ ਸਦਾਚਾਰ ਦੀ ਖੁਸ਼ਬੋ ਕਿਸੇ ਸਮ੍ਰਿਧ ਸਭਿਅਤਾ ਅਤੇ ਸਭਿਆਚਾਰ ਦੀ ਪ੍ਰਤੀਕ ਹੁੰਦੀ ਹੈ।

ਸਿੱਖੀ ਸੁਰਜੀਤ ਕਰਨ ਲਈ ਸੰਨ ੧੮੫੭ ਦੀ ਵੈਸਾਖੀ ਨੂੰ ਅੰਮ੍ਰਿਤ ਛਕੌਣ ਤੋਂ ਬਹੁਤ ਪਹਿਲਾਂ ੧੮੪੧ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਭੂਮਿਕਾ ਸਪਸ਼ਟ ਹੋ ਗਈ ਸੀ, ਜਦੋਂ ਮੁੱਦਕੀ ਦੀ ਜੰਗ ਸਮੇਂ ਰਾਇਫਲ ਸਤਿਲੁਜ ਵਿਚ ਸੁੱਟ ਦਿਤੀ ਅਤੇ ਘੋਸ਼ਣਾ ਕੀਤੀ, "ਜਿੱਤ ਹੁਣ ਸਿਖਾਂ ਤੋਂ ਦੂਰ ਹੋ ਗਈ।" ਚੂੰਕਿ ਸਿੱਖ ਸਦਾਚਾਰ ਤੋਂ ਦੂਰ ਹੋ ਗਏ, ਇਸ ਕਰਕੇ ਜਿੱਤ ਭੀ ਸਿੱਖਾਂ ਤੋਂ ਦੂਰ ਹੋ ਗਈ। ਦੁਰਾਚਾਰ ਵਿਚ ਘਿਰੇ ਹੋਏ ਸਿੱਖ ਹੀ ਸਿੱਖ ਸਾਮਰਾਜ ਦੇ ਖਾਤਮੇ ਲਈ ਮੱਕੜੀ ਜਾਲ ਬੁਣਦੇ ਰਹੇ। ਸਤਿਗੁਰੂ ਨੇ ਸਿੱਖੀ ਸਿਹਤ ਨੂੰ ਦੀਮਕ ਵਾਂਗ ਚਟ ਰਹੀ ਇਸੇ ਬਿਮਾਰੀ ਦੇ ਇਲਾਜ ਨੂੰ ਪ੍ਰਾਥਮਿਕਤਾ ਦਿੱਤੀ। ਅੰਮ੍ਰਿਤ ਛਕੌਣ ਤੋਂ ਬਾਦ ਜੋ ਪਹਿਲਾ ਸਰਵਜਨਕ ਉਪਦੇਸ਼ ਦਿੱਤਾ, ਉਹ ਸੀ-

"ਸਿੰਘਹਿ ਓਜ ਸਿੰਘ ਸੇ ਜਿਆਦਾ
ਚਲਹਿ ਜੋ ਦਸਮ ਗੁਰੂ ਮਰਿਆਦਾ॥"

ਸਰਬੰਸ ਦਾਨੀ ਦਸਮ ਪਾਤਸ਼ਾਹ ਦੀ ਤਿਆਗਮਈ ਪਰੰਪਰਾ ਨੂੰ ਸਿੱਖੀ ਸਿਰਜਣ ਦਾ ਵਸੀਲਾ ਬਣਾਇਆ। ਸ਼ਾਸ਼ਤ੍ਰ ਕਹਿੰਦੇ ਹਨ, - "ਵਿਅਕਤੀ ਸਮਾਜ ਦੀ ਦੇਹ ਹੁੰਦੇ ਹਨ ਅਤੇ ਸਦਾਚਾਰ, ਸਮਾਜ ਦਾ ਪ੍ਰਾਣ ਹੁੰਦਾ ਹੈ।"

ਗੁਰੂ ਚਾਣਕਿਆ ਦੇ ਮਾਰਗ-ਦਰਸ਼ਨ ਵਿਚ ਚੰਦਰ ਗੁਪਤ

ਨੇ ਰਾਜਾ ਮਹਾਨੰਦ ਨੂੰ ਪਰਾਸਤ ਕਰ, ਮਗਧ ਤੇ ਮੋਰੀਆ ਵੰਸ਼ ਦੀ ਸਥਾਪਨਾ ਕੀਤੀ। ਸੈਨ-ਸ਼ਕਤੀ ਵਿਚ ਵਾਧਾ ਕੀਤਾ ਅਤੇ ਮੋਰੀਆ ਸਾਮਰਾਜ ਦਾ ਵਿਸਥਾਰ ਪਾਟਲੀਪੁਤਰ (ਪਟਨਾ) ਤੋਂ ਲੈ ਕੇ ਆਸਾਮ ਬੰਗਾਲ ਤਕ ਅਤੇ ਉੱਤਰ ਵਿਚ ਪੰਜਾਬ ਅਫ਼ਗਾਨਿਸਤਾਨ ਤੋਂ ਲੈ ਕੇ ਪੱਛਮ ਵਿਚ ਕਾਠੀਆਵਾੜ ਤਕ ਕੀਤਾ। ਅਜਿੱਤ ਸਮਝੀ ਜਾਣ ਵਾਲੀ ਫੌਜ ਦਾ ਸੰਗਠਨ ਕਰਕੇ ਇਕ ਦਿਨ ਆਸ਼ੀਰਵਾਦ ਲੈਣ ਲਈ, ਗੁਰੂ ਚਾਣਿਕਆ ਦੀ ਕੁਟੀਆ ਵਿਚ ਗਿਆ। ਗੁਰੂ ਨੂੰ ਡੰਡਵਤ ਪ੍ਰਣਾਮ ਕਰ, ਚਰਨਾਂ ਵਿਚ ਬੈਠਾ ਤਾਂ ਨੀਤੀ ਨਿਸ਼ਾਰਦ ਗੁਰੂ ਨੇ ਕਿਹਾ-

"ਇੰਦ੍ਰਿਯ ਵਸ਼ਵਰਤੀ, ਚਤੁਰੰਗਵਾਨ ਅਪਿ ਵਿਨਸ਼ਯਤੀ।"

ਅਰਥਾਤ—ਹੇ ਵਤਸ! ਚਤੁਰੰਗੀ ਫ਼ੌਜ (ਪੈਦਲ, ਹਾਥੀ, ਘੋੜੇ ਅਤੇ ਰਥ) ਜਿਹੀ ਵਿਸ਼ਾਲ ਸੈਨਾ ਦਾ ਸੰਗਠਨ ਕਰਕੇ ਭੀ ਕੋਈ ਵਿਅਕਤੀ ਜੇ ਇੰਦ੍ਰੀਆਂ ਦੇ ਵੱਸ ਹੋ ਜਾਏ, ਵਿਸ਼ੇ ਵਿਕਾਰਾਂ ਵਿਚ ਪੈ ਜਾਏ ਤਾਂ ਉਹ ਨਸ਼ਟ ਹੋ ਜਾਂਦਾ ਹੈ।"

ਗੁਰੂ ਚਾਣਕਿਆ ਦਾ ਇਹ ਵਾਕ, ਭਾਰਤੀ ਅਧਿਆਤਮ ਦਾ ਆਧਾਰ ਬਣਿਆ। ਵਿਸ਼ਵ ਗੁਰੂ ਭਾਰਤ ਦੀ ਇਹ ਵਿਸ਼ੇਸ਼ਤਾ ਹੈ ਕਿ ਇਥੇ ਸਦਾਚਾਰ ਨੂੰ ਹੀ ਧਰਮ ਆਧਾਰ ਮੰਨਿਆ ਗਿਆ। ਆਪਣੀ ਨੀਤੀ ਨਾਲ ਯੂਨਾਨੀ ਬਹਾਦਰ ਸਿਕੰਦਰ ਅਤੇ ਸੈਲਯੂਕਸ਼ ਦਾ ਮੂੰਹ ਮੋੜ ਦੇਣ ਵਾਲਾ, ਸਮਸਤ ਆਰੀਆਵਰਤ ਦਾ ਭਾਗ ਪਰਿਵਰਤਤ ਕਰ ਦੇਣ ਵਾਲੇ, ਬਾਲ ਬ੍ਰਹਮਚਾਰੀ ਬ੍ਰਾਹਮਣ ਚਾਣਕਿਆ ਦੀ ਵਿਸ਼ੇਸ਼ਤਾ ਸੀ ਕਿ, ਉਹ ਆਜੀਵਨ ਝੌਂਪੜੀ ਵਿਚ ਇਕ ਫਟੇ ਹੋਏ ਕੰਬਲ ਅਤੇ ਇਕ ਚਟਾਈ ਨਾਲ ਗੁਜ਼ਾਰਾ ਕਰਦੇ ਰਹੇ। ਚੇਲੇ ਚੰਦਰ ਗੁਪਤ ਦੀਆਂ ਮਿਨਤਾਂ ਤੋਂ ਬਾਦ ਵੀ ਮਹਿਲਾਂ ਦੀ ਮਾਇਆ ਤੋਂ ਅਛੂਤੇ ਰਹੇ।

ਕਰਮ ਦੀ ਦ੍ਰਿਸ਼ਟੀ ਨਾਲ ਸਮਾਜ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ — (੧) ਭੋਗੀ ਅਤੇ (੨) ਜੋਗੀ! ਭੋਗਵਾਦ ਦੀ ਵਿਰਤੀ, ਸੰਸਾਰਕ ਸੁਖ ਸਾਧਨ ਦੇ ਸੰਗ੍ਰਹਿ ਲਈ ਕਾਮਨਾ ਪੈਦਾ ਕਰਦੀ ਹੈ ਅਤੇ ਇਸ ਕਾਮਨਾ ਦੀ ਪੂਰਤੀ ਲਈ ਹਰ ਵਸੀਲੇ ਨੂੰ ਵਰਤਿਆ ਜਾਂਦਾ ਹੈ। ਦੁਨਿਆਵੀ ਤਰੀਕੇ ਨਾਲ ਪ੍ਰਭੂਤਾ ਨਾ ਮਿਲੀ ਤਾਂ ਨਾਮ ਨੂੰ ਵਸੀਲਾ ਬਣਾਕੇ ਅਮਰਾਵਤੀ (ਇੰਦ੍ਰ ਦੀ ਰਾਜਧਾਨੀ) ਦੇ ਚਾਹਵਾਨ, ਭਸਮਾਸੁਰ, ਰਾਵਣ, ਕੰਸ ਆਦਿਕ ਕਠਨ ਤਪੱਸਿਆ ਕਰਕੇ ਭੀ ਅਸੁਰ (ਦੈਂਤ) ਕਹਿਲਾਏ, ਕਿਉਂਕਿ ਉਨਾਂ ਨੇ ਨਾਮ ਦੇ ਨਾਲ ਕਾਮ ਨੂੰ ਜੋੜਿਆ। ਐਸੇ ਹੀ ਭੋਗਵਾਦ ਦੇ ਸਮਰਥਕ "ਰਿਸ਼ੀ ਚਾਰਵਾਕ" ਨੇ ਸੂਤ੍ਰ ਦਿਤਾ—

"ਯਾਵਤ ਜੀਵੇਤ, ਸੁਖੰ ਜੀਵੇਤ, ਰੀਂਨ ਕ੍ਰਿਤਵਾ ਘ੍ਰਿਤੰ ਪਿਬੇਤ,

ਏਤਤ ਭਸਮੀ ਭੂਤਸਯ ਦੇਹਸਯ ਪੁਨਰ ਆਗਮਨ ਕੁਤੇ।"

ਅਰਥਾਤ—ਜਦੋਂ ਤਕ ਜੀਵੋ, ਸੁਖ ਨਾਲ ਜੀਵੋ, (ਭਾਵੇਂ) ਕਰਜਾ ਕਰਕੇ, ਘਿਓ ਪੀਓ। ਅੱਗ ਵਿਚ ਸੜਨ ਵਾਲੀ ਇਸ ਦੇਹ ਨੇ ਮੁੜ ਨਹੀਂ ਆਉਣਾ।

ਇਹ ਵਾਕ, "ਚਾਰਵਾਕ ਸਿਧਾਂਤ" ਨਾਲ ਮਸ਼ਹੂਰ ਹੋਇਆ। ਇਹ ਮਨੁੱਖੀ ਸਮਾਜ ਦਾ ਭੋਗਵਾਦੀ ਪੱਖ ਸੀ।

ਮਨੁੱਖੀ ਸਮਾਜ ਦਾ ਦੂਸਰਾ ਪੱਖ, ਬਹੁਤ ਸਫੇਦ, ਬਹੁਤ ਪਵਿਤ੍ਰ ਹੈ। ਉਹ ਹੈ, ਪਰਮਾਤਮਾ ਨਾਲ ਜੋਗ ਦਾ ਪੱਖ। ਜੀਵ ਬ੍ਰਹਮ ਮਿਲਨ ਦਾ ਪ੍ਰੇਰਣਾਦਾਈ ਪੱਖ। ਸੰਸਾਰ ਨੂੰ ਖਿਣਭੰਗਰ ਜਾਣ ਪ੍ਰਭੂ ਦੇ ਪ੍ਰਤੀ ਪੂਰਨ ਸਮਰਪਨ ਦਾ ਭਾਵ, ਵਸੀਲਾ ਬਣਿਆ ਜੋਗ ਦਾ! ਗੁਰੂ ਨਾਨਕ, ਕਬੀਰ, ਫ਼ਰੀਦ, ਰੈਦਾਸ, ਮਹਾਂਵੀਰ, ਬੁੱਧ ਆਦਿ ਅਨੇਕਾਂ ਸੰਤਾਂ, ਭਗਤਾਂ ਨੇ ਜੋਗ ਦੇ ਪੱਖ ਨੂੰ ਰੌਸ਼ਨ ਕੀਤਾ ਅਤੇ ਸਦਾਚਾਰ (ਸਤਿ-ਆਚਾਰ) ਨਾਲ ਭਾਰਤੀ ਸਮਾਜ ਨੂੰ ਸਵੱਛ ਬਣਾਉਣ ਦਾ ਮਾਰਗ ਦਿੱਤਾ।

ਸੰਤ ਜੀਉਣ ਸਿੰਘ, ਸਰਹਾਲੀ! ਜਿਸ ਦਿਨ ਸਤਿਗੁਰੂ ਰਾਮ ਸਿੰਘ ਤੋਂ ਭਜਨ ਪੁੱਛਿਆ, ਜੀਵਨ ਹੀ ਰੂਪਾਂਤਰਤ ਹੋ ਗਿਆ। ਇਕ ਦਿਨ ਘੋੜੀ ਤੇ ਬੈਠ ਕਿਤੇ ਜਾ ਰਹੇ ਸੀ। ਸੰਤ ਮੰਗਲ ਸਿੰਘ ਘੋੜੀ ਫੜ ਕੇ ਤੁਰੇ ਜਾਂਦੇ ਸੀ। ਬਿਰਧ ਸਰੀਰ ਹੋ ਗਿਆ ਕਹਿੰਦੇ ਨੇ, "ਓਇ ਮੰਗਲਾ! ਦੇਖੀ ਓਏ, ਕਿਤੇ ਮੇਰਾ ਨਿਯਮ ਨਾ ਤੋੜ ਦੇਈਂ!"

"ਸੰਤ ਜੀ, ਕਿਆ ਨਿਯਮ ਹੈ ?"

ਸੰਤਾਂ ਨੇ ਕਿਹਾ,—"ਜਿਸ ਦਿਨ ਦਾ ਮੈਂ ਸਤਿਗੁਰਾਂ ਕੋਲੋਂ ਭਜਨ ਪੁੱਛਿਆ ਹੈ, ਕਿਸੇ ਦੀ ਬੀਜੀ ਪੈਲੀ 'ਚ ਪੈਰ ਨਹੀਂ ਧਰਿਆ..... ਪਰਾਇਆ ਧਨ ਮੇਰੇ ਲਈ ਪਾਪ ਬਣ ਗਿਆ।"

ਵਰਧਮਾਨ ਸੁਆਮੀ ਰਾਜਕੁਮਾਰ ਸਨ। ਗੁਰੂ ਪਾਰਸਨਾਥ ਦੇ ਸੰਪਰਕ ਵਿਚ ਆਏ ਤਾਂ ਦ੍ਰਿਸ਼ਟੀ ਹੀ ਬਦਲ ਗਈ। ਸੰਸਾਰਕ ਸੁੱਖ ਭੋਗ ਅਤੇ ਮਹਿਲਾਂ ਦੇ ਵੈਭਵ ਫਿੱਕੇ ਹੋ ਗਏ। ਰਾਜਭਵਨ ਦੀ ਸੰਪਤੀ ਅਤੇ ਸੁਖ-ਸਮਗਰੀ ਹੁਣ ਅਰਥਹੀਨ ਹੋ ਗਈ। ਸਭ ਕੁਝ ਤਿਆਗ ਦਿੱਤਾ। ਇਕ ਲੰਗੋਟੀ ਅਤੇ ਇਕ ਭੀਖਿਆ ਪਾਤਰ ਦੇ ਨਾਲ ਬਹੁਤ ਸਮਾਂ ਸੱਤ ਦੀ ਖੋਜ ਕਰਦੇ ਰਹੇ। ਇਕ ਸਮਾਂ ਆਇਆ, ਜਦੋ ਭੀਖਿਆ ਪਾਤਰ ਭੀ ਇਕ ਦਿਨ ਲਈ ਭੋਜਨ ਸੰਗ੍ਰਹਿ ਦਾ ਬਹਾਨਾ ਲੱਗਾ, ਲੰਗੋਟੀ ਭੀ ਪਰਮੇਸ਼ਰ ਤੋਂ ਪਰਦਾ ਲੱਗੀ। ਵਰਧਮਾਨ ਸੁਆਮੀ ਨੇ ਲੰਗੋਟੀ ਅਤੇ ਹੱਥ ਦਾ ਪਾਤਰ ਸੁੱਟ ਦਿੱਤਾ —"ਲੈ ਪ੍ਰਭੂ! ਹੁਣ ਮੈਂ ਉਸੇ ਰੂਪ ਵਿਚ ਹਾਂ, ਜਿਸ ਰੂਪ

ਵਿਚ ਤੂੰ ਭੇਜਿਆ ਸੀ, ਸੰਪੂਰਨ ਨਿਵਸਤ੍ਰ ਨਿਹੱਥਾ!" ਕਹਿੰਦੇ ਹਨ, ਉਸ ਸਮੇਂ ਆਕਾਸ਼ ਤੋਂ, ਦਸਾਂ ਦਿਸ਼ਾਵਾਂ ਚੋਂ ਆਵਾਜ਼ ਆਈ :"ਮਹਾਵੀਰ, ਮਹਾਵੀਰ!" ਲੋਕ ਦਿਖਾਵੇ, ਅਤੇ ਅਹੰਕਾਰ ਨੂੰ ਮਾਰਨ ਵਾਲੇ ਵੀਰ ਦਾ ਨਾਂ "ਮਹਾਵੀਰ" ਹੋ ਗਿਆ।

ਗੁਰੂ ਨਾਨਕ ਨੇ ਚਾਰ ਉਦਾਸੀਆਂ ਰਾਹੀਂ ਸੰਸਾਰ ਨੂੰ ਸੱਚ ਅਤੇ ਸੁੱਚ ਦਾ ਸੰਦੇਸ਼ ਦਿੱਤਾ। ਇਸ ਸਾਰੀ ਯਾਤਰਾ ਦੇ ਮੁਖ ਦੋ ਪੜਾਅ ਹਨ– ਪਹਿਲਾ, ਸੈਦਪੁਰ ਭਾਈ ਲਾਲੋ ਦੀ ਛੰਨ ਅਤੇ ਦੂਸਰਾ ਲਾਹੌਰ ਦੁਨੀ ਚੰਦ ਦੀ ਹਵੇਲੀ! ਆਰਥਕ ਦ੍ਰਿਸ਼ਟੀ ਨਾਲ ਦੋਵੇਂ ਸਮਾਜ ਦੇ ਦੋ ਠੋਰ ਹਨ, ਨਿਹਾਯਤ ਬਿਪਰੀਤ ਦੋ ਧ੍ਰੁਣ! ਇਕ ਸਮਾਜ ਦਾ ਸਭ ਤੋਂ ਅਮੀਰ ਅਤੇ ਦੂਸਰਾ ਆਰਥਕ ਪੱਖੋਂ ਸਮਾਜ ਦਾ ਸਭ ਤੋਂ ਗਰੀਬ! ਦੋਵੇਂ ਗੁਰੂ ਨਾਨਕ ਦੇ ਪ੍ਰਤੀ ਸ਼ਰਧਾ ਸਮਰਪਤ ਹਨ, ਪਰ ਗੁਰੂ ਨਾਨਕ ਦੋਵੇਂ ਪੜਾਅ ਤੇ ਸਮ ਹਨ, ਸੰਤੁਲਤ ਹਨ। ਭਾਈ ਸੰਤੋਖ ਸਿੰਘ ਦੇ ਸਰਵੇਖਣ ਅਨੁਸਾਰ ਉਸ ਸਮੇਂ ਲਗਭਗ ੭ ਕਰੋੜ ਦੀ ਪੂੰਜੀ ਵਾਲੇ, ਦੁਨੀ ਚੰਦ ਦੀ ਹਵੇਲੀ ਵਿਚ, ਉਤਨੇ ਹੀ ਉਦਾਸੀ, ਉਤਨੇ ਹੀ ਨਿਰਲੇਪ ਹਨ, ਜਿਤਨੇ ਭਾਈ ਲਾਲੋ ਦੀ ਅਧੂਰੀ ਛੰਨ ਵਿਚ! ਆਪਾਰ ਸੰਪਤੀ ਜੋੜਨ ਵਾਲੇ ਪਿਤਾ ਨੂੰ ਭੁੱਖ ਬਘਿਆੜ ਦੇ ਰੂਪ ਵਿਚ ਵੇਖ ਚੁਕੇ ਦੁਨੀ ਚੰਦ ਵਲੋਂ ਮਾਇਆ ਭੇਟ ਦੀ ਪੇਸ਼ਕਸ਼ ਤੇ ਉਤਨੇ ਹੀ ਅਲਿਪਤ, ਜਿਤਨੇ ਗਰੀਬ ਤਰਖਾਣ ਦੇ ਨਾਲ ਹਰੀ ਜੱਸ ਗਾਉਂਦਿਆਂ ਹੋਇਆ! ਦਸਮ ਪਾਤਸ਼ਾਹ ਦੀ ਮਰਿਆਦਾ ਲਿਆਉਣ ਲਈ ਨੰਦੇੜ ਜਾਣ ਤੋਂ ਪਹਿਲਾਂ ਸਤਿਗੁਰਾਂ ਨੇ ਭਾਈ ਰਾਇ ਸਿੰਘ ਨੂੰ ਸਦਾਚਾਰ ਦਾ ਵਿਸ਼ੇਸ਼ ਸੰਦੇਸ਼ ਦਿੱਤਾ–

"ਕੋਡੀ ਏਕ ਲਵੋ ਤੁਮ ਨਾਹੀ, ਸ਼ਾਦੀ ਭੀ ਕਰਵਾਇਓ ਨਾਹੀ॥" ਤਾਂ ਇਹ ਐਵੇਂ ਨਹੀ ; ਜੜ੍ਹ ਅਤੇ ਚੇਤਨਾ ਦੋਨਾਂ ਵਿਕਾਰਾਂ ਤੋਂ ਮੁਕਤ, ਸ਼ਤ-ਪ੍ਰਤੀਸ਼ਤ ਸ਼ੁੱਧ ਕੰਚਨ ਰੂਪ ਵਿਚ ਸਦਾਚਾਰੀ ਸੰਤ ਖਾਲਸਾ ਦੇ ਪਹਿਲੇ ਨੀਹ-ਪੱਥਰ ਦੀ ਸਥਾਪਨਾ ਸੀ। ਇਹ ਸਦਾਚਾਰ ਤੋਂ ਜਨਮੀ ਪ੍ਰਬਲ ਆਤਮ ਸ਼ਕਤੀ ਦਾ ਹੀ ਪ੍ਰਤੀਫਲ ਸੀ, ਜੋ ਕੂਕੇ ਨੂੰ ਸਾਰੀ ਤਾਕਤ ਲਾ ਕੇ ਭੀ ਬ੍ਰਿਟਿਸ਼ ਹਕੂਮਤ ਇਸਨੂੰ ਮਿਟਾ ਨਾ ਸਕੀ। "ਕੂਕੇ" ਨੂੰ ਫਾਹੇ ਤੇ ਚਾੜ੍ਹਦੇ ਰਹੇ, ਤੋਪਾਂ ਨਾਲ ਉਡਾਉਂਦੇ ਰਹੇ, ਸਮੁੰਦਰਾਂ ਵਿਚ ਡੋਬਦੇ ਰਹੇ, ਪਰ "ਕੂਕਾ" ਨਾ ਮਰਿਆ! ਭਿਆਨਕ ਅਤਿਆਚਾਰ ਦੀ ਹਨੇਰੀ ਵਿਚ ਭੀ ਸੱਤ ਦਾ ਦੀਵਾ ਜਗਦਾ ਰਿਹਾ ; ਕਿਉਂਕਿ ਸਦਾਚਾਰ ਦੀ ਸ਼ਕਤੀ ਅਜਿੱਤ ਹੈ, ਅਮਰ ਹੈ।

*੭੯੬, ਫੇਜ਼ -੬*
*ਮੋਹਾਲੀ -ਚੰਡੀਗੜ੍ਹ*

## ਵਰਿਆਮ ਬਾਰੇ ਜਾਣਕਾਰੀ


| ਫਾਰਮ ੪ | ਦੇਖੋ ਨਿਯਮ ੮ |
|---|---|
| ੧. ਪ੍ਰਕਾਸ਼ਨ ਸਥਾਨ | ਲਾਡੋਵਾਲੀ ਰੋਡ ਜਲੰਧਰ |
| ੨. ਪ੍ਰਕਾਸ਼ਨ ਦਾ ਸਮਾਂ | ਮਾਸਕ |
| ੩. ਛਾਪਣ ਵਾਲੇ ਦਾ ਨਾਮ | ਜਗਦੀਸ਼ ਸਿੰਘ |
| ਨਾਗਰਿਕਤਾ | ਭਾਰਤੀ |
| ੪. ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| ਨਾਗਰਿਕਤਾ | ਭਾਰਤੀ |
| ੫. ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| ਨਗਾਰਿਕਤਾ | ਭਾਰਤੀ |
| ਪਤਾ | ਮਾਸਕ ਵਰਿਆਮ<br>ਲਾਡੋਵਾਲੀ ਰੋਡ ਜਲੰਧਰ |
| ੬. ਉਨ੍ਹਾਂ ਵਿਅਕਤੀਆਂ ਦੇ ਨਾਂਮ ਅਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹਨ ਤੇ ਕੁਲ ਪੂੰਜੀ ਦੇ ਇਕ ਤੋਂ ਵਧ ਪ੍ਰਤੀਸ਼ਤ ਦੇ ਭਾਈਵਾਲ ਹੋਣ। | ਜਗਦੀਸ਼ ਸਿੰਘ<br>ਮਾਸਕ ਵਰਿਆਮ<br>ਲਾਡੋਵਾਲੀ ਰੋਡ ਜਲੰਧਰ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਉਪਰ ਦਿਤੇ ਵਰੇਵ ਮੇਰੀ ਜਾਣਕਾਰੀ ਅਤੇ ਵਿਸ਼ਵਾਸ ਦੇ ਅਨੁਸਾਰ ਠੀਕ ਹਨ।

ਸਹੀ/-
(ਜਗਦੀਸ਼ ਸਿੰਘ)

ਮਿਤੀ ੨੮-੨-੨੦੦੦ ਪ੍ਰਕਾਸ਼ਕ ਤੇ ਹਸਤਾਖਰ


*ਮਿੰਨੀ ਕਹਾਣੀ*

## ਟੰਗਾਂ ਭੰਨ ਦਿਆਂਗੇ

ਮਨਪ੍ਰੀਤ ਜਿਸ ਦਿਨ ਤੋਂ ਕਾਲਜ ਜਾਣ ਲਗੀ ਸੀ, ਉਸ ਦੇ ਮੰਮੀ ਪਾਪਾ ਨੇ ਉਸ ਨੂੰ ਕਿਹਾ ਸੀ, "ਜੇ ਕਿਸੇ ਮੁੰਡੇ ਨਾਲ ਦੋਸਤੀ ਕੀਤੀ ਜਾਂ ਕਿਸੇ ਮੁੰਡੇ ਵਲ ਨਜ਼ਰ ਚੁਕ ਕੇ ਵੇਖਿਆ ਵੀ ਤਾਂ ਤੇਰੀਆ ਟੰਗਾਂ ਵੱਢ ਦਿਆਂਗੇ। ਜੇ ਪੜ੍ਹਨਾ ਈ ਤਾਂ ਇਸ ਗੱਲ ਦਾ ਧਿਆਨ ਰਖੀਂ।" ਤੇ ਜਦੋਂ ਮਨਪ੍ਰੀਤ ਦੀ ਸਹੇਲੀ ਸਿਮਰਨ ਦੀ ਮੰਗਣੀ ਦਾ ਸੁਨੇਹਾ ਆਇਆ ਤਾਂ ਮਨਪ੍ਰੀਤ ਆਪਣੇ ਮੰਮੀ ਪਾਪਾ ਨਾਲ ਉਥੇ ਗਈ। ਸਿਮਰਨ ਦਾ ਮੰਗੇਤਰ ਸੋਹਣਾ ਜਿਹਾ ਮੁੰਡਾ ਅਮੀਰ ਘਰ ਦਾ ਪੁੱਤਰ ਸੀ। ਸਿਮਰਨ ਦੀ ਲਵ ਮੈਰਿਜ ਅੰਗੇਜ ਮੈਰਿਜ ਹੋ ਰਹੀ ਸੀ "ਇੰਨਾਂ ਸੋਹਣਾ ਮੁੰਡਾ ਲੱਭਿਆ ਏ ਕੁੜੀ ਨੇ ਆਪੇ.... ਸਾਡੀ ਕੁੜੀ ਨੂੰ ਤਾਂ ਅਕਲ ਈ ਕੋਈ ਨਹੀਂ! ਜੀ ਕਰਦਾ ਏ ਮਨਪ੍ਰੀਤ ਤੇਰੀਆਂ ਟੰਗਾਂ ਭੰਨ ਦੇਈਏ।" ਮਨਪ੍ਰੀਤ ਕਦੇ ਆਪਣੇ ਆਪ ਨੂੰ ਵੇਖਦੀ ਤੇ ਕਦੀ ਪਾਪਾ ਮੰਮੀ ਦੀ ਗੱਲ ਨੂੰ ਸਮਝਣ ਦੀ ਕੋਸ਼ਿਸ਼ ਕਰਦੀ–ਮੇਰੀਆ ਤਾ ਟੰਗਾਂ ਦੋਵੇਂ ਤਰ੍ਹਾਂ ਭੱਜਣੀਆਂ ਨੇ।

-ਸਿੰਦਰ ਕੌਰ ਦਿੱਲੀ

# ਸਤਿਗੁਰੂ ਰਾਮ ਸਿੰਘ ਮਹਾਨ ਰੱਬੀ ਸ਼ਖਸੀਅਤ ਕਿਉਂ ਹਨ ?

—ਡਾ. ਅਜੀਤ ਸਿੰਘ

ਮੈਂ ਨਾਮਧਾਰੀ ਨਹੀਂ। ਮੇਰਾ ਮਤਲਬ ਹੈ ਕਿ ਮੇਰੇ ਅੰਦਰ ਉਹ ਗੁਣ ਜਾਂ ਵਸਫ਼ ਜਾਂ ਉਹ ਵਿਸ਼ੇਸ਼ਤਾਵਾਂ ਨਹੀਂ ਜਿਹੜੀਆਂ ਨਾਮਧਾਰੀ ਕਿਰਦਾਰ ਵਿੱਚ ਹੋਣੀਆਂ ਚਾਹੀਦੀਆਂ ਹਨ। ਪਰ ਮੈਂ ਬਾਬਾ ਰਾਮ ਸਿੰਘ ਜੀ ਦਾ ਸਿੱਖ ਅਤੇ ਸ਼ਰਧਾਲੂ ਅਵੱਸ਼ ਹਾਂ। ਸੰਭਵ ਹੈ ਕਿ ਵਿਚਾਰਧਾਰਿਕ, ਸਿਧਾਂਤਕ, ਧਾਰਮਕ ਜਾਂ ਰਾਜਨੀਤਕ ਪੱਖ ਤੋਂ ਨਾਮਧਾਰੀ ਵਿਚਾਰਾਂ ਦਾ ਬਾਕੀ ਸਿਖਾਂ ਦੇ ਵਿਚਾਰਾਂ ਨਾਲ ਕੋਈ ਮੱਤ-ਭੇਦ ਹੋਵੇ, ਪਰ ਮੇਰੇ ਇਸ ਲੇਖ ਦਾ ਅਜਿਹੇ ਮੱਤ-ਭੇਦਾਂ ਨਾਲ ਕੋਈ ਸਰੋਕਾਰ ਨਹੀਂ।

ਮੈਂ ਸਤਿਗੁਰੂ ਰਾਮ ਸਿੰਘ ਨੂੰ ਮਹਾਨ ਰੱਬੀ ਸ਼ਖ਼ਸੀਅਤ ਮੰਨਦਾ ਹਾਂ। ਮੈਥੋਂ ਪੁੱਛਿਆ ਜਾ ਸਕਦਾ ਹੈ—ਮਹਾਨ ਕੌਣ ਹੁੰਦਾ ਹੈ ? ਰੱਬੀ ਸ਼ਖ਼ਸੀਅਤ ਕੀ ਹੁੰਦੀ ਹੈ ?

ਕੀ ਪੜ੍ਹਿਆ-ਲਿਖਿਆ ਵਿਦਵਾਨ, ਮੰਤਰੀ ਜਾਂ ਪ੍ਰਧਾਨ ਮੰਤਰੀ, ਉੱਚ ਪਦਵੀ ਤੇ ਬੈਠਾ ਵਿਅਕਤੀ ਮਹਾਨ ਹੁੰਦਾ ਹੈ ? ਮੈਂ ਕਹਾਂਗਾ, ਨਹੀਂ ਉੱਕਾ ਹੀ ਨਹੀਂ। ਮੇਰੇ ਵਿਚਾਰਾਂ ਅਨੁਸਾਰ ਮਹਾਨ ਸ਼ਖਸੀਅਤ ਸਾਧਾਰਣ ਹੁੰਦੀ ਹੋਈ ਅਸਾਧਾਰਣ ਹੁੰਦੀ ਹੈ। ਅਜਿਹੀ ਸ਼ਖਸੀਅਤ ਹੱਕ, ਸੱਚ, ਨਿਆਂ ਤੇ ਮਨੁੱਖੀ ਅਸੂਲਾਂ ਲਈ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਦੀ ਹੈ। ਸੰਸਾਰ ਵਿੱਚ ਵਿਚਰਦਿਆਂ ਹੋਇਆਂ ਸੰਸਾਰ ਦੇ ਮੋਹ-ਮਾਇਆ ਨੂੰ ਤਿਆਗਣ ਦੀ ਸਮਰਥਾ ਰਖਦੀ ਹੈ। ਇਹ ਮਹਾਨ ਸ਼ਖਸੀਅਤ ਨਿਰਭਉ, ਨਿਰਵੈਰ ਤੇ ਭੈ-ਰਹਿਤ ਹੁੰਦੀ ਹੈ। ਗੁਰੂ ਤੇਗ ਬਹਾਦੁਰ ਜੀ ਦੇ ਕਹਿਣ ਅਨੁਸਾਰ—ਨਾ ਮੈਂ ਕਿਸੇ ਨੂੰ ਡਰਾਉਂਦਾ ਹੈ, ਨਾ ਮੈਂ ਕਿਸੇ ਤੋਂ ਡਰਦਾ ਹਾਂ। ਇਸ ਤਰ੍ਹਾਂ ਦੀ ਮਹਾਨ ਸ਼ਖਸੀਅਤ ਦਾ ਇਕ ਨਿਸਚਿਤ ਪਹਿਲੂ ਇਹ ਵੀ ਹੁੰਦਾ ਹੈ ਕਿ ਉਹ ਇਕ ਨਵੇਂ ਸਮਾਜ, ਨਵੀਆਂ ਕੀਮਤਾਂ, ਆਮ ਮਨੁੱਖ ਦੇ ਹਿੱਤਾਂ ਵਾਲਾ ਸਿਸਟਮ ਸਿਰਜਦੀ ਹੈ। ਅਜਿਹੀ ਜਾਗਦੀ ਜ਼ਮੀਰ ਵਾਲੀ ਸ਼ਖਸੀਅਤ ਹਰ ਅਨਿਆਂ ਨਾਲ ਟਕਰਾਉਣ ਲਈ ਆਪਣਾ ਸਭ ਕੁਝ ਵਾਰ ਸਕਦੀ ਹੈ।

ਬਾਬਾ ਰਾਮ ਸਿੰਘ ਕਿਸੇ ਬਾਦਸ਼ਾਹ ਦੇ ਘਰ ਨਹੀਂ ਪੈਦਾ ਹੋਏ, ਨਾ ਹੀ ਜਾਗੀਰਦਾਰ ਦੇ ਪੁੱਤਰ ਸਨ। ਸਾਧਾਰਣ ਕਿਰਤੀ ਪਰਿਵਾਰ ਦੇ ਜੰਮ-ਪਲ ਸਨ ਤੇ ਉਹਨਾਂ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਨੌਕਰੀ ਕੀਤੀ। ਪਰ ਉਹਨਾਂ ਸਾਹਮਣੇ ਇਕ ਬਹੁਤ ਵੱਡਾ ਪ੍ਰਸ਼ਨ ਤੇ ਮਸਲਾ ਸੀ। ਉਹਨਾਂ ਉਸ ਸਿੱਖੀ ਕਿਰਦਾਰ ਨੂੰ ਜਦੋਂ ਢਹਿੰਦੀਆ ਕਲਾ ਵਿੱਚ ਜਾਂਦਿਆਂ ਦੇਖਿਆ ਜਿਸ ਸਿੱਖੀ ਕਿਰਦਾਰ ਨੂੰ ਗੁਰੂ ਸਾਹਿਬਾਨ ਨੇ ਤੇ ਵਿਸ਼ੇਸ਼ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਪੈਦਾ ਕੀਤਾ ਸੀ ਤਾਂ ਉਹਨਾਂ ਇੱਕ ਨਵੇਂ ਸਮਾਜ, ਪਹਿਲਾਂ ਵਾਲੇ ਮਨੁੱਖ ਹਿਤੂ ਤੇ ਜੁਝਾਰੂ ਕਿਰਦਾਰ ਨੂੰ ਜਨਮ ਦਿੱਤਾ। ੧੮੫੭ ਈ. ਨੂੰ ਵਿਸਾਖੀ ਦੇ ਦਿਨ (ਯਾਦ ਰਹੇ ਦਸਵੇਂ ਪਾਤਸ਼ਾਹ ਨੇ ਵੀ ਖਾਲਸੇ ਦੀ ਸਿਰਜਣਾ ਵਿਸਾਖੀ ਵਾਲੇ ਦਿਨ ਹੀ ਕੀਤੀ ਸੀ) ਭੈਣੀ ਸਾਹਿਬ ਵਿਖੇ ਗੁਰਬਾਣੀ ਦਾ ਪਾਠ ਹੋਇਆ, ਅਰਦਾਸ ਕੀਤੀ ਗਈ। ਇੱਕ ਚਿੱਟਾ ਤਿਕੋਨਾ ਝੰਡਾ ਲਹਿਰਾਇਆ ਗਿਆ। ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਗਿਆ। ਪੰਜ ਕਕਾਰਾਂ ਦਾ ਅਨੁਸ਼ਾਸਨ ਰੱਖਣ ਲਈ ਆਖਿਆ ਗਿਆ। ਕਿਰਪਾਨ ਦੀ ਸਰਕਾਰ ਵਲੋਂ ਮਨਾਹੀ ਸੀ। ਏਸ ਲਈ ਮੋਟਾ ਸੋਟਾ ਦਿੱਤਾ ਗਿਆ। ਇੱਕ ਜਪ-ਮਾਲਾ ਸਫ਼ੈਦ ਉੱਨ ਦੀ ਬਣੀ ਹੋਈ। ਸਫ਼ੈਦ ਦਸਤਾਰ, ਸਿੱਧੀ ਸਫ਼ੈਦ ਦਸਤਾਰ। ਇੱਕ ਨਵਾਂ ਕਿਰਦਾਰ ਇਤਿਹਾਸ ਵਿੱਚ ਪੈਦਾ ਹੋਇਆ ਜਿਸ ਬਾਰੇ ਸ. ਕਪੂਰ ਸਿੰਘ ਲਿਖਦੇ ਹਨ:-

The unfurling of a flag and the establisment of a society called 'Sant Khalsa in 1857 were not merely steps to tone up social and religious life but also the imagination of a political movement. (Kuka Movement, Fauja Singh Bajwa 39)

ਇਸਤੋਂ ਵੀ ਪਹਿਲਾ ਇਸ ਪੁਸਤਕਾ ਵਿੱਚਿ ਸਪਸ਼ਟ ਕਿਹਾ ਗਿਆ ਹੈ :-

" Similarly he (Guru Ram Singh) wanted to create a new society in which evils like social tyranny inequelity and exploitation should be absent". (ਓਹੀ ਪੰਨਾ ੨੨)

ਗੁਰੂ ਨਾਨਕ ਦੇਵ ਜੀ ਮਲਿਕ ਭਾਗੋ ਦੇ ਹੁਕਮ ਦੀ ਉਲੰਘਣਾ ਕਰਦੇ ਹੋਏ ਜਦੋਂ ਲਾਲੋ ਦੇ ਘਰ ਠਹਿਰਦੇ ਹਨ ਜਾਂ ਜਦੋਂ ਰਾਜਿਆਂ ਨੂੰ ਸ਼ੀਂਹ ਤੇ ਅਫਸਰਾਂ ਨੂੰ ਕੁੱਤੇ ਆਖਦੇ ਹਨ, ਤਾਂ

ਉਹ ਵੀ ਵਿਦਰੋਹ ਤੇ ਇਨਕਲਾਬ ਦੀ ਬੋਲੀ ਬੋਲਦੇ ਹਨ। ਜਾਗੀਰਦਾਰੀ ਨਜ਼ਾਮ ਵਿਰੁਧ ਲੋਕ-ਹਿਤੂ ਕੀਮਤਾਂ ਦਾ ਸਾਥ ਦਿੰਦੇ ਹਨ। ਕੀ ਗੁਰੂ ਅਰਜਨ ਦੇਵ ਜੀ ਜੁਰਮਾਨਾ ਨਹੀਂ ਸੀ ਭਰ ਸਕਦੇ ? "ਤੁਜ਼ਕੇ ਜਹਾਂਗੀਰੀ" ਵਿੱਚ ਸਪਸ਼ਟ ਲਿਖਿਆ ਹੈ ਕਿ ਉਹ ਅਰਜਨ (ਗੁਰੂ ਅਰਜਨ ਦੇਵ ਜੀ) ਨਾਂ ਦੇ ਹਿੰਦੂ ਦੀ ਦੁਕਾਨ ਬੰਦ ਕਰਨਾ ਚਾਹੁੰਦਾ ਸੀ, ਕਿਉਂਕਿ ਹਿੰਦੂ ਹੀ ਨਹੀਂ, ਭੋਲੇ ਭਾਲੇ ਮੁਸਲਮਾਨ ਵੀ ਉੱਥੇ ਸਿਰ ਨਿਵਾਨ ਜਾਂਦੇ ਸਨ।" ਗੁਰੂ ਤੇਗ਼ ਬਹਾਦੁਰ ਜੀ ਪੰਡਤਾਂ ਨੂੰ ਆਖ ਸਕਦੇ ਹਨ— "ਭਾਈ ਇੱਕਠੇ ਹੋ ਕੇ ਔਰੰਗਜ਼ੇਬ ਦਾ ਮੁਕਾਬਲਾ ਕਰੋ, ਮੈਂ ਇੱਕਲਾ ਕੀ ਕਰ ਸਕਦਾ ਹਾਂ ?" ਪਰ ਜੋ ਸ਼ਹੀਦੀ ਉਹਨਾਂ ਦੂਜਿਆਂ ਵਾਸਤੇ ਦਿੱਤੀ ਉਹ ਸੰਸਾਰ ਦੇ ਇਤਿਹਾਸ ਵਿੱਚ ਆਪਣੀ ਨਿਵੇਕਲੀ ਅਹਿਮੀਅਤ ਰਖਦੀ ਹੈ। ਗੁਰੂ ਗੋਬਿੰਦ ਸਿੰਘ ਨੇ ਜਿਹੜੇ ਪੰਜ ਪਿਆਰੇ ਸਾਜੇ, ਉਹ ਵੀ ਨੀਵੀਆਂ ਜ਼ਾਤਾਂ ਵਿਚੋਂ ਸਨ, ਪਰ ਉਹਨਾਂ ਦੀ ਇਸ ਕਰਾਮਾਤ ਨੇ ਇੱਕ ਅਜਿਹੇ ਕਿਰਦਾਰ ਨੂੰ ਜਨਮ ਦਿੱਤਾ ਜਿਹੜਾ ਹੱਕ, ਈਮਾਨ ਤੇ ਇਨਸਾਫ਼ ਲਈ ਆਪਣੀ ਜਾਨ ਤਲੀ ਤੇ ਧਰੀ ਬੈਠਾ ਹੈ।

ਇਤਿਹਾਸ ਕਿਸੇ ਨਾ ਕਿਸੇ ਰੂਪ ਵਿੱਚ ਆਪਣੇ ਆਪ ਨੂੰ ਦੁਹਰਾਉਂਦਾ ਹੈ। ਬਾਬਾ ਰਾਮ ਸਿੰਘ ਕੋਲ ਕੋਈ ਤੋਪਾਂ ਬੰਦੂਕਾਂ ਨਹੀਂ ਸਨ, ਕੋਈ ਫੌਜ ਨਹੀਂ ਸੀ। ਤਾਂ ਵੀ ਅੰਗਰੇਜ਼ ਸਰਕਾਰ ਉਹਨਾਂ ਤੇ ਉਹਨਾਂ ਦੇ ਸੂਬਿਆਂ ਤੋਂ ਡਰਦੀ ਸੀ। ਉਹਨਾਂ ਨੂੰ ਉਸ ਕਿਰਦਾਰ ਤੋਂ ਡਰ ਆਉਂਦਾ ਸੀ। ਜਿਹੜਾ ਸਿਰ ਤੋਂ ਪੈਰਾਂ ਤੀਕ ਸਫੈਦ ਸੀ, ਜਿਸ ਉੱਤੇ ਕੋਈ ਦਾਗ਼ ਨਹੀਂ ਸੀ ਪੈ ਸਕਦਾ। ਇਸ ਪਖੋਂ ਮੈਂ ਬਾਬਾ ਜੀ ਦੀ ਇਸ ਮਹਾਨ ਸੋਚ ਅੱਗੇ ਸਿਰ ਨਿਵਾਉਂਦਾ ਹਾਂ। ਜਿਹੜਾ ਕੰਮ ਮਹਾਤਮਾ ਗਾਂਧੀ ਨੇ ੫੦ ਸਾਲ ਪਿਛੋਂ ਕੀਤਾ, ਉਹ ਸਤਿਗੁਰੂ ਰਾਮ ਸਿੰਘ ਨੇ ੫੦ ਸਾਲ ਪਹਿਲਾਂ ਕਰ ਦਿੱਤਾ ਸੀ। ਸਰਕਾਰੀ ਨੌਕਰੀਆਂ ਨਹੀਂ ਕਰਨੀਆਂ, ਬਾਹਰਲੇ ਕੱਪੜੇ ਨਹੀਂ ਪਾਉਣੇ, ਸਰਕਾਰੀ ਸਕੂਲਾਂ ਵਿੱਚ ਦਾਖ਼ਲ ਨਹੀਂ ਹੋਣਾ। ਵਾਸਤਵ ਵਿੱਚ ਉਹਨਾਂ ਨੇ ਇਕ ਨਵੇਂ ਤੇ ਅਣੋਖੇ ਇਨਸਾਨ ਨੂੰ ਪੈਦਾ ਕੀਤਾ ਜਿਹੜਾ ਡਰਨਾ ਨਹੀਂ, ਮਰਨਾ ਜਾਣਦਾ ਹੈ। ਗੱਲ ਏਥੇ ਹੀ ਨਹੀਂ ਮੁੱਕਦੀ। ਉਹਨਾਂ ਸਰਕਾਰੀ ਢਾਂਚੇ ਦੇ ਸਮਾਂਤਰ ਇਕ ਸਿਲਸਿਲਾ ਵੀ ਖੜ੍ਹਾ ਕੀਤਾ। ਡਾਕੀਏ ਇੱਕ ਥਾਂ ਤੋਂ ਦੂਜੀ ਥਾਂ ਖ਼ਬਰਾਂ ਪਹੁੰਚਾਉਂਦੇ ਸਨ, ਕਚਹਿਰੀ ਕਾਨੂੰਨ ਆਪਣਾ ਸੀ। ਨਿਆਂ ਲਈ ਕਿਸੇ ਹੋਰ ਥਾਂ ਜਾਣ ਦੀ ਲੋੜ ਨਹੀਂ ਸੀ। ਕੂਕਿਆਂ ਦੇ ਡਾਕ-ਸਿਸਟਮ ਬਾਰੇ ਸਰਕਾਰ ਨੂੰ ੧੮੬੭ ਵਿੱਚ ਪਤਾ ਲੱਗਿਆ। ਖਾਲਸਾ ਰਾਜ ਵਿੱਚ ਗਊ-ਹੱਤਿਆ ਕਾਨੂੰਨ ਬੰਦ ਸੀ। ਪਰ ਇਹਨਾਂ ਸਿਰ-ਲੱਥ ਸੂਰਮਿਆਂ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਗਊ-ਹੱਤਿਆ ਜਾਰੀ ਰਹੇ। ੧੮੭੧ ਵਿੱਚ ਅੰਮ੍ਰਿਤਸਰ ਤੇ ਰਾਏਕੋਟ ਦੇ ਬੁੱਚੜਾਂ ਉਤੇ ਹਮਲੇ ਕੀਤੇ। ਗਊ-ਹੱਤਿਆ ਦੇ ਸਿਲਸਿਲੇ ਵਿੱਚ ਬੁੱਚੜਾਂ ਨੂੰ ਮਾਰਨਾ ਅੰਗਰੇਜ਼ੀ ਸਰਕਾਰ ਨੂੰ ਵੰਗਾਰਨਾ ਸੀ। ਇਸ ਨੂੰ ਬਾਹਰਲੇ ਹਾਕਮਾਂ ਵਿਰੁੱਧ ਕੌਮੀ ਜਹਾਦ ਕਹਿਣਾ ਗਲ਼ਤ ਨਹੀਂ ਹੋਵੇਗਾ। ਪਰ ਦੁੱਖ ਦੀ ਗੱਲ ਇਹ ਹੈ ਕਿ ਮਹਾਰਾਜਾ ਪਟਿਆਲਾ ਤੇ ਮਹਾਰਾਜਾ ਨਾਭਾ ਦਾ ਗਊ-ਹੱਤਿਆ ਸੰਬੰਧੀ ਰੋਲ ਸਿੱਖ-ਵਿਰੋਧੀ ਰੋਲ ਸੀ। ਗੁਰੂ ਰਾਮ ਸਿੰਘ ਤੇ ਉਹਨਾਂ ਦੇ ਪੈਦਾ ਕੀਤੇ ਨਿਡਰ ਤੇ ਸ਼ਕਤੀਵਾਨ ਮਨੁੱਖ ਦੇ ਦੋ ਦੁਸ਼ਮਣ ਸਨ। ਅੰਗਰੇਜ਼ੀ ਸਰਕਾਰ ਤਾਂ ਸੀ ਹੀ, ਪਰ ਇਸ ਦੇ ਨਾਲ ਨਾਲ ਸਿੱਖ ਮਹਾਰਾਜਿਆਂ ਦੀ ਗ਼ੱਦਾਰੀ ਵੀ ਸ਼ਾਮਿਲ ਸੀ। ਏਥੇ ਹੀ ਬੱਸ ਨਹੀਂ। ਮਹਾਰਾਜਾ ਪਟਿਆਲਾ ਤੇ ਹੋਰ ਸਰਕਾਰ ਪੱਖੀ ਲੋਕਾਂ ਨੇ ਬਾਬਾ ਰਾਮ ਸਿੰਘ ਦੀ ਗ੍ਰਿਫਤਾਰੀਤੇ ਦੇਸ-ਨਿਕਾਲੇ ਦੀ ਸਿਫਾਰਸ਼ ਕੀਤੀ ਸੀ। ੧੮੫੭ ਵਿੱਚ ਵੀ ਇਹਨਾਂ ਦਾ ਰੋਲ ਗੱਦਾਰਾਂ ਵਾਲਾ ਸੀ। ਜੇ ਅਜਿਹੀ ਇਤਿਹਾਸਿਕ ਸਥਿਤੀ ਵਿੱਚ ਖ਼ਾਲਸੇ ਦੀ ਪੁਨਰ-ਸ਼ਕਤੀ ਦੀ ਸਥਾਪਤੀ ਸਤਿਗੁਰੂ ਰਾਮ ਸਿੰਘ ਜੀ ਦੀ ਕਰਾਮਾਤੀ ਤੇ ਮਹਾਨ ਪ੍ਰਾਪਤੀ ਸੀ। ਅੰਗਰੇਜ਼ ਸਰਕਾਰ ਸਫ਼ੈਦ ਪੋਸ਼ਾਕ ਤੋਂ ਨਹੀਂ ਡਰਦੀ ਸੀ; ਉਹ ਤਾਂ ਉਸ ਕਿਰਦਾਰ ਤੋਂ ਡਰਦੀ ਸੀ ਜਿਹੜਾ ਇਸ ਪੋਸ਼ਾਕ ਵਿੱਚ ਹਾਜ਼ਰ ਸੀ। ਇਸ ਤੱਥ ਦੀ ਗਵਾਹੀ ਹੇਠ ਲਿਖੀਆਂ ਸਤਰਾਂ ਦਿੰਦੀਆਂ ਹਨ :

The political case against Ram Singh stands thus : He is the actual as well as the nominal leader of a sect which in its nature as a revival of the Khalsa is antagonistic to the British power."

(ਓਹੀ ਪੰਨਾ - ੮੬ )

ਤੇ ਹੋਰ :

" It was emphasised that "Ram Singh and his Subas should be confined at a distance from the scene of their intrigues at such a place and in such a manner as to render their rescue or escape to return to the Punjab impossible".

(ਓਹੀ ਪੰਨਾ - ੧੧੫)

ਪ੍ਰਸ਼ਨ ਪੈਦਾ ਹੁੰਦਾ ਹੈ : ਇਕ ਆਮ ਤੇ ਸਾਧਾਰਣ ਵਿਅਕਤੀ ਤੋਂ ਏਨੀ ਤਕੜੀ ਅੰਗਰੇਜ਼ੀ ਸਰਕਾਰ ਨੂੰ ਡਰਨ ਦੀ ਕੀ ਲੋੜ ਸੀ ? ਏਹੀ ਪ੍ਰਸ਼ਨ ਸਰਕਾਰ ਨੂੰ ਪਰੇਸ਼ਾਨ ਕਰ ਰਿਹਾ ਸੀ, ਡਰਾ ਰਿਹਾ ਸੀ। ਉੱਤਰ ਲੱਭਣਾ ਕੋਈ ਔਖੀ ਗੱਲ ਨਹੀਂ। ਸਰਕਾਰ ਸਤਿਗੁਰੂ ਰਾਮ ਸਿੰਘ ਦੀ ਮਹਾਨਤਾ, ਨਿਡਰਤਾ ਉਹਨਾਂ ਦੀ ਉੱਚੀ-ਸੁੱਚੀ ਸ਼ਖਸੀਅਤ ਤੋਂ ਭੈ ਖਾਂਦੀ ਸੀ ਜਿਸ ਸ਼ਖਸੀਅਤ ਵਿੱਚ ਏਡੀ ਬਲਵਾਨ ਸਰਕਾਰ ਵਿਰੁਧ ਟਕਰਾਉਣ ਦੀ ਸ਼ਕਤੀ ਤੇ ਸਮਰੱਥਾ ਸੀ, ਜਿਸ ਸ਼ਖ਼ਸੀਅਤ ਨੇ ਇਕ ਬੇ-ਦਾਗ਼ ਤੇ ਯੋਧੇ ਇਨਸਾਨ ਨੂੰ ਸਿਰਜਿਆ ਸੀ, ਜਿਸ ਸ਼ਖਸੀਅਤ ਨੇ ਸਿੱਖੀ ਸਮਾਜ ਵਿਚ ਆਈਆਂ ਬੁਰਾਈਆਂ ਤੇ ਕੁਰੀਤੀਆਂ ਦਾ ਸਫ਼ਾਇਆ ਕਰਕੇ ਇਕ ਨਵਾਂ ਸਮਾਜ ਸਿਰਜ ਦਿੱਤਾ ਸੀ। ਇਹ ਇਨਸਾਨ, ਇਹ ਸਮਾਜ, ਲੋੜ ਪੈਣ ਤੇ ਸਿਰ ਨੂੰ ਤਲੀ ਤੇ ਰੱਖ ਕੇ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਦਾ ਸੀ।

ਸਰਕਾਰ ਸਖਤੀ ਤੇ ਜ਼ੁਲਮ ਉੱਤੇ ਉੱਤਰ ਆਈ। ਭੈਣੀ ਸਾਹਿਬ ਨੂੰ ਘੇਰ ਲਿਆ ਗਿਆ। ਹਰ ਇੱਕ ਦੀ ਤਲਾਸ਼ੀ ਲਈ, ਗੁਰਦੁਆਰੇ ਨੂੰ ਤਾਲਾ ਲਾ ਦਿੱਤਾ। ਕੋਈ ਹਥਿਆਰ ਨਹੀਂ ਲਿਆ ਸਕਦਾ ਸੀ, ਪੈਸੇ ਨਾਲ ਚੜ੍ਹਾਵਾ ਨਹੀਂ ਚੜ੍ਹਾ ਸਕਦਾ ਸੀ। ਗੁਰਦੁਆਰੇ ਵਿਚੋਂ ਲੋਕਾਂ ਨੂੰ ਕੱਢ ਦਿੱਤਾ ਗਿਆ। ਕੇਵਲ ੧੯ ਲੋਕਾਂ ਨੂੰ ਵਾਪਸ ਆਉਣ ਦਿੱਤਾ। ਇਹਨਾਂ ਵਿੱਚ ਬਾਬਾ ਰਾਮ ਸਿੰਘ ਦੇ ਪਿਤਾ ਜੀ ਬਾਬਾ ਜੱਸਾ ਸਿੰਘ, ਛੋਟੇ ਭਰਾ ਬੁੱਧ ਸਿੰਘ (ਜਿਹੜੇ ਪਿਛੋਂ ਗੁਰੂ ਹਰੀ ਸਿੰਘ ਜੀ ਬਣੇ) ਬੀਬੀ ਨੰਦਾਂ (ਬਾਬਾ ਰਾਮ ਸਿੰਘ ਦੀ ਪੁੱਤਰੀ) ਆਦਿ।

ਭੈਣੀ ਸਾਹਿਬ ਉੱਤੇ ਪੁਲਸ ਚੌਕੀ ਬਿਠਾ ਦਿੱਤੀ ਇਕ ਇਨਸਪੈਕਟਰ ਤੇ ੨੦ ਸਿਪਾਹੀ ਨਿਗਰਾਨੀ ਲਈ ਰੱਖੇ ਗਏ। ਇਹ ਚੌਕੀ ੧੯੨੨ ਤੱਕ ਰਹੀ। ਏਸ ਨੇ ਸਤਿਗੁਰੂ ਰਾਮ ਸਿੰਘ ਦੇ ਪਰਿਵਾਰ ਨੂੰ ਦੁਖੀ ਕਰੀ ਰੱਖਿਆ। ਹੋਰ ਤਾਂ ਹੋਰ ਪਿੰਡ ਵਿੱਚ ਜਾਣਾ ਵੀ ਮਨ੍ਹਾ ਸੀ। ਸਾਰੇ ਸੂਬੇ ਵਿੱਚ ਪੰਜ ਤੋਂ ਵੱਧ ਕੂਕੇ ਇੱਕਠੇ ਨਹੀਂ ਹੋ ਸਕਦੇ ਸਨ। ਸਾਰੇ ਕੂਕਿਆਂ ਨੂੰ ਪੰਜਾਬ ਪੁਲਿਸ ਵਿਚੋਂ ਕੱਢ ਦਿੱਤਾ। ਸਿੱਖ ਰਿਆਸਤਾਂ ਨੇ ਤੇ ਵਿਸ਼ੇਸ਼ ਕਰਕੇ ਕੂਕਿਆਂ ਉੱਤੇ ਜ਼ੁਲਮ ਕੀਤੇ। ਕੂਕੇ ਯੋਧੇ ਸਨ, ਦਸਵੇਂ ਪਾਤਸ਼ਾਹ ਦੇ ਸਾਜੇ ਖਾਲਸੇ ਦਾ ਸਫ਼ੈਦ-ਪੋਸ਼ੀ ਰੂਪ ਸੀ। ਪ੍ਰੋ. ਪੂਰਨ ਸਿੰਘ ਦੇ ਕਹਿਣ ਅਨੁਸਾਰ ਮੌਤ ਨਾਲ ਜਫੀ ਪਾਉਣੀ ਆਪਣਾ ਸੁਭਾਗ ਸਮਝਦੇ ਸਨ। ਮਲੇਰ ਕੋਟਲੇ ਵਿੱਚ ਨਾਮਧਾਰੀਆਂ ਦੀ ਸ਼ਹੀਦੀ ਇਸ ਦਾ ਪਰਤੱਖ ਪਰਮਾਣ ਹੈ।

ਪਤਾ ਨਹੀਂ ਇਤਿਹਾਸ ਆਪਣੇ ਆਪ ਨੂੰ ਕਿਉਂ ਦੁਹਰਾਉਂਦਾ ਹੈ। ਸੰਭਵ ਹੈ ਦੁੱਖ ਤੇ ਅਤਿਆਚਾਰ ਨੂੰ ਜਰਨਾ ਹਰ ਇੱਕ ਦੇ ਵੱਸ ਦਾ ਰੋਗ ਨਹੀਂ ਹੋ ਸਕਦਾ। ਨਹੀਂ ਤਾਂ ਮਹਾਨਤਾ ਦੇ ਪੁੰਜ ਸਤਿਗੁਰੂ ਰਾਮ ਸਿੰਘ ਦੇ ਸ਼ਰਧਾਲੂਆਂ ਵਿੱਚ ਮੰਗਲ ਸਿੰਘ ਤੇ ਦਲ ਸਿੰਘ ਵਰਗੇ ਬੰਦੇ ਗਦਾਰੀ ਕਿਉਂ ਕਰਦੇ ? ਇਹ ਪੜ੍ਹਕੇ ਸਿੱਖ ਇਤਿਹਾਸ ਵਿਚਲੇ ਦੋ ਗ਼ਦਾਰ ਤੇਜਾ ਸਿੰਘ, ਗੁਲਾਬ ਸਿੰਘ ਤੇ ਲਾਲ ਸਿੰਘ ਯਾਦ ਆ ਜਾਂਦੇ ਹਨ। ਸੋ ਬਾਬਾ ਰਾਮ ਸਿੰਘ ਦੀ ਮਹਾਨਤਾ ਇਕ ਸ਼ਕਤੀਸ਼ਾਲੀ ਸਮਾਜ ਨੂੰ ਸਿਰਜ ਕੇ ਇੱਕ ਅਜਿਹੇ ਇਨਕਲਾਬੀ ਸਕੰਲਪ ਨੂੰ ਪੈਦਾ ਕਰਨਾ ਸੀ ਜਿਸਨੇ ਅੰਗਰੇਜ਼ੀ ਸਰਕਾਰ ਨੂੰ ਭੈ-ਭੀਤ ਕਰ ਦਿੱਤਾ ਸੀ। ਸਾਰੇ ਸੰਸਾਰ ਦਾ ਇਤਿਹਾਸ ਇਸ ਦੀ ਗਵਾਹੀ ਦਿੰਦਾ ਹੈ ਕਿ ਅਜਿਹਾਂ ਕਰਮ ਕੋਈ ਮਹਾਨ ਤੇ ਰੱਬੀ ਸ਼ਖਸੀਅਤ ਹੀ ਕਰ ਸਕਦੀ ਹੈ।

ਸੁਆਲ ਉਠਦਾ ਹੈ ਕਿ ਰੱਬੀ ਸ਼ਖਸੀਅਤ ਕੌਣ ਹੁੰਦੀ ਹੈ ? ਕਿਹੋ ਜੇਹੀ ਹੁੰਦੀ ਹੈ ? ਉਸ ਦੀਆਂ ਕੀ ਖ਼ੂਬੀਆ ਤੇ ਵਿਸ਼ੇਸ਼ਤਾਵਾਂ ਹੁੰਦੀਆਂ ਹਨ ? ਉਂਜ ਤੇ ਹਰ ਧਰਮ ਤੇ ਮੱਤ ਵਾਲੇ ਆਪੋ ਆਗੂ, ਗੁਰੂ, ਜਾਂ ਪੀਰ-ਪੈਗੰਬਰ ਨੂੰ ਰੱਬ ਦਾ ਸਾਕਾਰ ਰੂਪ ਮੰਨਦੇ ਹਨ। 'ਬਚਿੱਤਰ ਨਾਟਕ' ਵਿੱਚ ਦਸਵੇਂ ਪਾਤਸ਼ਾਹ ਸਪਸ਼ਟ ਆਖਦੇ ਹਨ ਕਿ ਉਹ ਅਕਾਲ ਪੁਰਖ ਦੇ ਹੁਕਮ ਨਾਲ ਇਸ ਸੰਸਾਰ ਤੇ ਆਏ ਤਾਂ ਜੋ ਜ਼ੁਲਮ ਦਾ ਨਾਸ ਕੀਤਾ ਜਾ ਸਕੇ। ਹਰ ਇੱਕ ਮੱਤ ਦਾ ਇਹ ਵਿਚਾਰ ਵੀ ਸਾਂਝਾ ਹੈ ਕਿ ਉਹਨਾਂ ਦੇ ਪਾਵਨ ਗ੍ਰੰਥਾ ਵਿੱਚ ਰੱਬੀ ਬੋਲ ਹਨ। ਪਰ ਸੁਆਲ ਤਾਂ ਉਥੇ ਦਾ ਉੱਥੇ ਰਿਹਾ—ਰੱਬੀ ਸ਼ਖ਼ਸੀਅਤ ਦੇ ਕੀ ਗੁਣ, ਕੀ ਵਡਿਆਈਆਂ ਤੇ ਵਿਸ਼ੇਸ਼ਤਾਵਾਂ ਹੁੰਦੀਆਂ ਹਨ।

ਰੱਬੀ ਸ਼ਖਸੀਅਤ ਮੇਰੇ ਵਿਚਾਰ ਵਿੱਚ ਇੱਕ ਸਰਵੁੱਚ ਸ਼ਕਤੀ ਉੱਤੇ ਵਿਸ਼ਵਾਸ ਹੀ ਨਹੀ ਕਰਦੀ ਸਗੋਂ ਉਹਦੇ ਹੁਕਮ ਤੇ ਭਾਣੇ ਨੂੰ ਹਰ ਸਥਿਤੀ ਵਿੱਚ ਸਵੀਕਾਰ ਕਰਦੀ ਹੈ। ਸਿਦਕ, ਸਿਰੜ, ਸੱਚ-ਦਿਲੀ, ਸੁਹਿਰਦਤਾ, ਨਿਮਰਤਾ, ਉੱਚੀ-ਸੁੱਚੀ ਤੇ ਉਜਲੀ ਦਿੱਖ, ਨਿਡਰਤਾ, ਸਮੁੱਚੇ ਸੰਸਾਰ ਦੇ ਭਲੇ ਦੀ ਕਾਮਨਾ ਕਰਨਾ, ਅਤਿਆਚਾਰ ਅੱਗੇ ਨਾ ਝੁਕਣਾ, ਹੱਕ, ਸੱਚ ਤੇ ਨਿਆਂ ਦਾ ਪੱਖ ਹੀ ਨਹੀਂ ਲੈਣਾ ਸਗੋਂ ਇਹਨਾਂ ਲਈ ਸੰਘਰਸ਼ ਕਰਨਾ, ਇਹਨਾਂ ਦੀ ਸਲਾਮਤੀ ਲਈ ਸ਼ਹੀਦੀ ਲਈ ਤਿਆਰ ਰਹਿਣਾ, ਚੁੰਬਕੀ ਤੇ ਰੂਹਾਨੀ ਪ੍ਰਭਾਵ ਕਾਰਣ ਲੋਕਾਂ ਦਾ ਸ਼ਰਧਾਲੂ ਬਣਨਾ, ਅਧਿਆਤਮਿਕ ਪਖੋਂ ਸੱਚਾ-ਸੁੱਚਾ ਵਿਹਾਰ-ਆਚਾਰ ਰੱਖਣਾ,

ਇਹ ਕੁਝ ਗੱਲਾਂ ਰੱਬੀ ਸ਼ਖਸੀਅਤ ਦੀਆਂ ਵਿਸ਼ੇਸ਼ਤਾਵਾਂ ਹਨ। ਅੰਮ੍ਰਿਤਸਰ ਤੇ ਰਾਏਕੋਟ ਦੇ ਬੁਚੜਾਂ ਨੂੰ ਮਾਰਕੇ ਨਾਮਧਾਰੀ ਵੀਰ ਸਤਿਗੁਰੂ ਜੀ ਪਾਸ ਪਹੁੰਚਦੇ ਹਨ। ਸਤਿਗੁਰੂ ਫਰਮਾਉਂਦੇ ਹਨ : "ਭਾਈ, ਮਾਰਕੇ ਤੁਸੀਂ ਆਏ ਹੋ ਪਰ ਬੇ-ਕਸੂਰ ਤੇ ਮਾਸੂਮ ਮਾਰੇ ਜਾਣਗੇ। ਇਹ ਤੁਸੀਂ ਚੰਗਾ ਨਹੀਂ ਕੀਤਾ। ਜਾਓ, ਆਪਣਾ ਕਸੂਰ ਕਬੂਲ ਕਰੋ।" ਉਹ ਵੀਰ ਨਾਂਹ ਵੀ ਕਰ ਸਕਦੇ ਸਨ। ਹਾਂ ਕਹਿਕੇ ਅੱਗੇ-ਪਿੱਛੇ ਵੀ ਹੋ ਸਕਦੇ ਸਨ, ਪਰ ਨਹੀਂ। ਸਤਿਗੁਰੂ ਦੀ ਰੱਬੀ ਸ਼ਖਸੀਅਤ ਦੇ ਹੁਕਮ ਨੂੰ ਕਬੂਲਦੇ ਹੋਏ ਉਹ ਅੰਮ੍ਰਿਤਸਰ ਜਾਂਦੇ ਹਨ, ਆਪਣੇ ਕਸੂਰ ਕਬੂਲ ਕਰਦੇ ਹਨ ਤੇ ਫਾਂਸੀ ਦੇ ਫੰਦਿਆਂ ਨੂੰ ਸ਼ਰੇਆਮ ਆਪਣੇ ਗਲਾਂ ਵਿੱਚ ਪਾ 'ਮੌਤ ਨੂੰ ਮਖੌਲਾਂ' ਕਰਦੇ ਆਪ ਸਤਿਗੁਰੂ ਦੇ ਹੁਕਮ ਉੱਤੇ ਫੁੱਲ ਚੜ੍ਹਾਉਂਦੇ ਹਨ। ਏਥੇ ਇਕ ਢੁਕਵੀਂ ਟੂਕ ਦੇਣੀ ਜ਼ਰੂਰੀ ਜਾਪਦੀ ਹੈ:

Apart from religious and social reforms, it (Kuka Movement) inculcates the virtues of love of good, self-less social service, purity of living, simplicity of habits, Charitabiness and truth fulness."

ਓਹੀ ਪੰਨਾ -੧੭੩

ਅਖੀਰ ਉੱਤੇ ਇਸ ਮਹਾਨ ਰੱਬੀ ਸ਼ਖਸੀਅਤ ਦੇ ਹੁਕਮਨਾਮਿਆਂ ਦਾ ਸੰਖੇਪ ਜਿਹਾ ਜ਼ਿਕਰ ਕਰਨਾ ਚਾਹਾਂਗਾ। ਕਾਲੇ ਪਾਣੀਆਂ ਵਿਚੋਂ ਭੇਜੇ ਇਹ ਹੁਕਮਨਾਮੇ ਇਕ ਉੱਚੀ ਸੁੱਚੀ ਆਤਮਾ ਦੇ ਪਾਵਨ ਬੋਲ ਹਨ : ਨਾਮ ਜਪਣਾ, ਸਮਾਜਕ ਸਮਾਨਤਾ, ਖ਼ਾਲਸੇ ਦਾ ਹੁਕਮ, ਸਿੱਖੀ ਦੀ ਰਾਸ਼ਟਰੀ ਭਾਵਨਾ. ਦਸਵੰਧ (੧/੧੦) ਨਕਦ ਜਾਂ ਅਨਾਜ ਦੀ ਸ਼ਕਲ ਵਿੱਚ ਦੇਣਾ. ਬੇ ਮਤਲਬੇ ਤੇ ਫਜ਼ੂਲ ਰਸਮਾਂ-ਰਵਾਜਾਂ ਨੂੰ ਤਿਆਗਣਾ, ਬੱਚੀਆਂ ਨੂੰ ਨਾ ਮਾਰਨਾ, ਬਾਲ ਵਿਵਾਹ ਨਾ ਕਰਨਾ, ਵਿਆਹਾਂ ਵਿੱਚ ਔਰਤਾਂ ਨੂੰ ਨਾ ਵੇਚਣਾ, ਨਸ਼ੇ ਨਾ ਕਰਨਾ, ਮਾਸ ਬਗ਼ੈਰਾ ਨਾ ਖਾਣਾ।"

ਇੱਕ ਹੋਰ ਟੂਕ ਨਾਲ ਮੈਂ ਆਪਣੀ ਗੱਲ ਖ਼ਤਮ ਕਰਨਾ ਚਾਹਾਂਗਾ:

So far as the sikhs were concerned, they were rapidly looking their distinctive and reformed character and sliding back into the popular hinduism. Kukaism then in its religio - social aspects represented a force of progress and regeneration".

ਓਹੀ ਪੰਨਾ -੧੭੪

ਇਹੋ ਜਿਹੇ ਅੰਦੋਲਨ ਦੇ ਬਾਨੀ ਨੂੰ ਮਹਾਨ ਰੱਬੀ ਸ਼ਖਸੀਅਤ ਮੰਨ ਕੇ ਉਹਨਾਂ ਦੀਆਂ ਪ੍ਰਾਪਤੀਆਂ ਅੱਗੇ ਨਮਸਕਾਰ ਕਰਨਾ ਸੰਸਾਰ ਦੇ ਹਰ ਵਿਅਕਤੀ ਦਾ ਫ਼ਰਜ਼ ਹੈ।

*੧੫੧੦, ਫਸਟ ਫਲੋਰ*
*ਆਊਟਰਮ ਲਾਈਨ,*
*ਗੁਰੂ ਤੇਗ ਬਹਾਦਰ ਨਗਰ, ਦਿਲੀ - ੯*

# ਸ਼੍ਰੋਮਣੀ ਭਗਤ ਨਾਮਦੇਵ ਜੀ ਮਹਾਰਾਜ ਦੀ ਉਤਰੀ ਭਾਰਤ ਦੀ ਯਾਤਰਾ

*-ਸੀ.ਐਲ. ਲੱਕੀ*

ਸ਼੍ਰੋਮਣੀ ਭਗਤ ਨਾਮਦੇਵ ਜੀ ਮਹਾਰਾਜ ਦੀ ਪਿੱਠ-ਭੂਮੀ ਅਤੇ ਤਤਕਾਲੀਨ ਪ੍ਰਸਤਿਥੀਆਂ ਦੇ ਅਧਿਅਨ ਕਰਨ ਤੋਂ ਸਾਡੇ ਸਾਹਮਣੇ ਇਕ ਗਲ ਬੜੀ ਸਪਸ਼ਟ ਸਾਹਮਣੇ ਆਉਂਦੀ ਹੈ ਕਿ ਨਾਮਦੇਵ ਜੀ ਦੇ ਆਗਮਨ ਤੋਂ ਪਹਿਲਾਂ ਭਗਤੀ ਦੀਆਂ ਵੱਖ ਵੱਖ ਆਸਥਾਵਾਂ ਅਤੇ ਲਕਸ਼ ਤਕ ਪਹੁੰਚਣ ਲਈ ਵਿਭਿਨ ਸਾਧਨ ਨਿਰਧਾਰਤ ਹੋ ਚੁਕੇ ਸਨ। ਬ੍ਰਹਮ ਤਕ ਪਹੁੰਚਣ ਲਈ ਵਿਭਿੰਨ ਸਾਧਨ ਪੱਧਤੀਆਂ ਸਥਾਪਿਤ ਹੋ ਚੁਕੀਆਂ ਸਨ, ਜਿਸ ਵਿੱਚ ਇਸਲਾਮ ਸੂਫ਼ੀ ਅਤੇ ਹਿੰਦੂ ਧਰਮ ਦੇ ਵਿਭਿੰਨ ਰੂਪ, ਧਾਰਮਿਕ ਸੰਪਰਦਾਵਾਂ ਦੇ ਵਿਸ਼ਵਾਸ ਅਤੇ ਪੂਜਾਂ ਦੀਆਂ ਪੱਧਤੀਆਂ ਪ੍ਰਚਲਤ ਸਨ।

ਸੰਤ ਨਾਮਦੇਵ ਜੀ ਦਾ ਸਬੰਧ ਦੱਖਣ ਦੇ 'ਵਾਰ-ਕਾਰੀ' ਸੰਪਰਦਾਇ ਨਾਲ ਮੰਨਿਆ ਜਾਂਦਾ ਹੈ। ਜਿਸ ਦੀ ਸਥਾਪਨਾ ਵਿੱਚ ਸੰਤ ਗਿਆਨੇਸ਼ਵਰ ਜੀ ਦੀ ਮੁਖ ਭੂਮਿਕਾ ਹੈ। ਵਾਰਕਾਰੀ ਸੰਪਰਦਾਇ ਦਾ ਮੂਲ ਅਧਾਰ ਵੈਸ਼ਨਵ ਭਗਤੀ ਹੈ ਪਰੰਤੂ ਇਸ ਤੇ ਕਸ਼ਮੀਰ ਸ਼ੈਵ ਸਪੰਰਦਾਇ ਦੇ ਪ੍ਰਭਾਵ ਦੇ ਨਾਲ ਵਿਸ਼ਨੂੰ ਅਤੇ ਸ਼ਿਵ ਦੀ ਅਭੇਤ ਅਤੇ ਯੋਗ ਸਾਧਨਾ ਦੀਆਂ ਵਿਸ਼ੇਸ਼ਤਾਵਾਂ ਨੂੰ ਭੀ ਸਵੀਕਾਰਿਆ ਗਿਆ ਹੈ। ਮੂਲ ਰੂਪ ਵਿੱਚ ਇਸ ਸਪੰਰਦਾਇ ਵਿੱਚ ਨਿਰਗੁਣ ਅਤੇ ਨਿਰਾਕਾਰ ਪਰਮਾਤਮਾ ਦੀ ਅਦਵੈਤ ਵਾਦੀ ਭਗਤੀ ਦਾ ਰੂਪ ਹੀ ਵਿਕਸਤ ਹੋਇਆ ਹੈ! ਪਰੰਤੂ ਨਿਰਾਕਾਰ ਨੂੰ ਸਰਗੁਣ ਰੂਪ ਵਿੱਚ ਮੰਨਣ ਦੇ ਪ੍ਰਮਾਣ ਮਿਲਦੇ ਹਨ। ਇਸ ਸਪੰਰਦਾਇ ਦਾ ਮੁਖ ਇਸ਼ਟ ਦੇਵ ਕ੍ਰਿਸ਼ਨ ਜੀ ਦਾ ਪਰਵਰਤਿਤ ਰੂਪ 'ਵਿਸ਼ਠਲ' ਹੀ ਮੰਨਿਆ ਜਾਂਦਾ ਹੈ। ਵਾਸਤਵ ਵਿੱਚ 'ਵਿਠਲ' ਸ਼ਬਦ ਸੰਸਕ੍ਰਿਤ ਦੇ ਵਿਸ਼ਠਲ ਸ਼ਬਦ ਦਾ ਅਪਭਰੰਸ਼ਕ ਰੂਪ ਹੈ। ਜਿਸ ਦਾ ਅਰਥ ਹੈ 'ਮਾਇਆ ਦੇ ਪ੍ਰਭਾਵ ਤੋਂ ਰਹਿਤ'।

ਸੰਤ ਨਾਮਦੇਵ ਜੀ ਨੇ ਉੱਤਰੀ ਭਾਰਤ ਵਿੱਚ ਵਾਰਕਾਰੀ ਸੰਪਰਦਾਇ ਦੇ ਵਿਚਾਰਾਂ ਨੂੰ ਪ੍ਰਚਾਰਨ ਲਈ ਦੋ ਵਾਰੀ ਯਾਤਰਾ ਕੀਤੀ। ਪਹਿਲੀ ਵਾਰੀ ਆਪ ਗਨੇਸ਼ਵਰ ਜੀ ਨਾਲ ਆਏ ਅਤੇ ਦੂਸਰੀ ਅਤੇ ਅੰਤਮ ਵਾਰ ਇੱਕਲੇ ਹੀ ਆਏ।

ਗ੍ਰਿਆਨੇਸ਼ਵਰ ਜੀ ਅਤੇ ਸੰਤ ਨਾਮਦੇਵ ਜੀ ਵਿਚ ਗਹਿਰੀ ਦੋਸਤੀ ਸੀ ਅਤੇ ਉਹ ਇਕ ਦੂਸਰੇ ਦਾ ਬਹੁਤ ਸਨਮਾਨ ਕਰਦੇ ਸਨ। ਇਸ ਪ੍ਰੇਮ ਦੇ ਕਾਰਨ ਹੀ ਗਿਆਨੇਸ਼ਵਰ ਅਤੇ ਸੰਤ ਨਾਮਦਵ ਜੀ ਨੇ ਧਾਰਮਿਕ ਤੀਰਥ ਅਸਥਾਨ ਦੀ ਲੰਬੀ ਯਾਤਰਾ ਕੀਤੀ ਅਤੇ ਯਾਤਰਾ ਦੇ ਦਰਮਿਆਨ ਆਪ ਉੱਤਰ ਭਾਰਤ ਵਿਚ ਵੀ ਆਏ। ਆਪ ਆਪਣੀ ਯਾਤਰਾ 'ਚ ਰਾਜਸਥਾਨ ਦੇ ਰੇਤਲੇ ਮੈਦਾਨ ਵਿਚ ਵੀ ਗਏ। ਜਿਥੇ ਪਾਣੀ ਦੀ ਬਹੁਤ ਹੀ ਘਾਟ ਰਹਿੰਦੀ ਹੈ। ਇਕ ਦਿਨ ਉਹਨਾਂ ਨੂੰ ਸਵੇਰ ਤੋਂ ਲੈ ਕੇ ਦੁਪਹਿਰ ਤਕ ਪਾਣੀ ਨਾ ਮਿਲਿਆ। ਗਰਮ ਲੂਅ ਚਲ ਰਹੀ ਸੀ ਅਤੇ ਸੂਰਜ ਦੀ ਤਪਸ਼ ਬਹੁਤ ਤੇਜ਼ ਸੀ ਅਤੇ ਦੋਨਾਂ ਮਿੱਤਰਾਂ ਨੂੰ ਡਾਢੀ ਪਿਆਸ ਲੱਗੀ ਹੋਈ ਸੀ। ਢਲਦੇ ਸੂਰਜ ਦੇ ਸਮੇਂ ਉਹ ਇਕ ਖੂਹ ਕੋਲ ਪਹੁੰਚੇ, ਜੋ ਅਜਕਲ ਬੀਕਾਨੇਰ ਸ਼ਹਿਰ ਤੋਂ ਲਗਭਗ ੪੦ ਕਿਲੋਮੀਟਰ ਦੂਰ 'ਕੋਲਾਇਤ' ਵਿੱਚ ਹੈ। ਖੂਹ ਵਿਚ ਪਾਣੀ ਬਹੁਤ ਹੀ ਨੀਵਾਂ ਸੀ ਅਤੇ ਉਹਨਾਂ ਕੋਲ ਪਾਣੀ ਕੱਢਣ ਦਾ ਕੋਈ ਸਾਧਨ ਨਹੀਂ ਸੀ। ਗਿਆਨੇਸ਼ਵਰ ਜੀ ਆਪਣੀ ਯੋਗਿਕ ਸ਼ਕਤੀ ਦੁਆਰਾ ਛੋਟਾ ਰੂਪ ਧਾਰਨ ਕਰਕੇ ਖੂਹ ਵਿੱਚ ਚਲੇ ਗਏ ਅਤੇ ਆਪਣੀ ਪਿਆਸ ਬੁਝਾਕੇ ਜਦ ਉਹ ਬਾਹਿਰ ਆਏ ਤਾਂ ਨਾਮਦੇਵ ਜੀ ਖੂਹ ਦੇ ਕੋਲ ਖੜੇ ਪਿਆਸ ਨਾਲ ਵਿਆਕੁਲ ਹੋ ਰਹੇ ਸਨ। ਗਿਆਨੇਸ਼ਵਰ ਜੀ ਨੇ ਕਿਹਾ ਕਿ ਮੈਂ ਦੁਬਾਰਾ ਪਾਣੀ ਲੈ ਆਉਂਦਾ ਹਾਂ ਪਰ ਨਾਮਦੇਵ ਜੀ ਨੇ ਇਹ ਗੱਲ ਸਵੀਕਾਰ ਨਾ ਕੀਤੀ ਅਤੇ ਉਹਨਾਂ ਨੇ ਕਿਹਾ ਕਿ "ਜੇਕਰ ਭਗਵਾਨ ਦੀ ਇਹੋ ਮਰਜੀ ਹੈ ਤਾਂ ਉਹਨਾਂ ਨੂੰ ਪਿਆਸ ਨਾਲ ਮਰਨਾ ਮਨਜ਼ੂਰ ਹੈ।" ਪਰ ਈਸ਼ਵਰ ਦੀ ਕਿਰਪਾ ਐਸੀ ਹੋਈ ਕਿ ਪਾਣੀ ਖੂਹ ਦੇ ਉੱਪਰ ਦੀ ਵਹਿਣ ਲੱਗਾ। "ਤੰਬ ਗੜਗੜਤ ਕੂਪ ਉਦਕੇ ਵੋ ਸੰਡਲਾ, ਕਲਪਾਂਤੀ ਖਵਲਾ ਸਿੰਧੂ ਜੈਸਾ" ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਨਾਮਦੇਵ ਜੀ ਅਲੌਕਿਕ ਸ਼ਕਤੀਆਂ ਨੂੰ ਨਿੱਜੀ ਕੰਮਾਂ ਲਈ ਵਰਤਣ ਦੇ ਵਿਰੁਧ ਸਨ।"

ਇਹਨਾਂ ਯਾਤਰਾਵਾਂ ਦੇ ਸਮਾਪਿਤ ਹੋਣ ਤੇ ਗਿਆਨੇਸ਼ਵਰ ਜੀ ਨੇ ਕਿਹਾ ਕਿ ਉਹਨਾਂ ਦਾ ਸੰਸਾਰ 'ਚ ਆਉਣ ਦਾ ਕੰਮ ਪੂਰਾ ਹੋ ਗਿਆ ਹੈ ਅਤੇ ਉਹਨਾਂ ਨੇ ਕੁਝ ਹੀ ਸਮੇਂ ਬਾਦ ਸਰੀਰ ਤਿਆਗ ਦਿੱਤਾ। ਉਹਨਾਂ ਦੀ ਮਿਰਤੂ ਦੇ ਕੁਝ ਸਮੇਂ ਪਿਛੋਂ ਹੀ ਉਹਨਾਂ ਦੇ ਦੋਨੋਂ ਭਾਈ ਨਿਵਰਤੀਨਾਥ, ਸੋਪਾਨ ਦੇਵ ਅਤੇ ਭੈਣ ਮੁਕਤਾ ਬਾਈ ਨੇ ਭੀ ਸਮਾਧੀ ਲੈ ਲਈ। ਇਸ ਸਮੇਂ ਉਹਨਾਂ ਸਾਰਿਆਂ ਦੀ ਉਮਰ ਲਗਭਗ ੨੫ ਸਾਲ ਦੇ ਨੇੜੇ-ਤੇੜੇ ਸੀ। ਇਹਨਾਂ ਘਟਨਾਵਾਂ ਦਾ ਨਾਮਦੇਵ ਜੀ ਤੇ ਗਹਿਰਾ ਅਸਰ ਹੋਇਆ ਅਤੇ ਉਹ ਬਹੁਤ ਦੁਖੀ ਹੋਏ ਅਤੇ ਉਸ ਦਾ ਵਰਨਣ ਉਹਨਾਂ ਨੇ ਆਪਣੀ ਅਭੰਗ-ਬਾਣੀ ਵਿਚ ਕੀਤਾ ਹੈ।

ਗਿਆਨੇਸ਼ਵਰ ਜੀ, ਉਹਨਾਂ ਦੇ ਦੋਨੋਂ ਭਾਈ ਅਤੇ ਭੈਣ ਦੀ ਮ੍ਰਿਤੂ ਤੋਂ ਪਿੱਛੋਂ ਨਾਮਦੇਵ ਜੀ ਨੇ ਅਪਣੀ ਦੂਸਰੀ ਅਤੇ ਅੰਤਮ ਯਾਤਰਾ ਅਰੰਭ ਕੀਤੀ। ਆਪ ਉੱਤਰੀ ਭਾਰਤ ਵੱਲ ਆਏ। ਉਸ ਵਕਤ ਆਪ ਜੀ ਦੀ ਉਮਰ ੨੫ ਸਾਲ ਸੀ। ਇਹ ਉਹਨਾਂ

ਦੀ ਸਧਾਰਨ ਯਾਤਰਾ ਨਹੀਂ ਸੀ ਜਦਕਿ ਇਸ ਦੇ ਪਿਛੇ ਉਹਨਾਂ ਦਾ ਇਕ ਵਿਸ਼ੇਸ਼ ਲਕਸ਼ ਸੀ। "ਸੰਤਾਂ ਦੀ ਪਵਿੱਤਰ ਬਾਣੀ ਅਤੇ ਸੰਦੇਸ਼ ਨੂੰ ਦੇਸ਼ ਦੇ ਹਰ ਕੋਨੇ 'ਚ ਪਹੁੰਚਾਣਾ।" ਉਹਨਾਂ ਦੀ ਯਾਤਰਾ ਦੇ ਵਿਸਥਾਰ ਪੂਰਵਕ ਹਾਲਾਤ ਤਾਂ ਨਹੀਂ ਮਿਲਦੇ ਪਰ ਇਹ ਮੰਨਿਆ ਜਾਂਦਾ ਹੈ ਕਿ ਆਪ ੨੫ ਸਾਲ ਤਕ ਪੈਦਲ ਹੀ ਘੁੰਮਦੇ ਰਹੇ।

ਵਿਦਵਾਨਾਂ ਦੇ ਕਥਨ ਅਨੁਸਾਰ ਮਹਾ-ਰਾਸ਼ਟਰ ਵਿਚ ਇਸ ਦੇ ੫੩ ਸਾਲ ਬਾਦ ਤਕ ਨਾਮਦੇਵ ਜੀ ਬਾਰੇ ਕੋਈ ਉਲੇਖ ਨਹੀਂ ਮਿਲਦਾ। ਉਹਨਾਂ ਦੇ ਦੋ ਭਗਤ 'ਗੋਦਾ' ਅਤੇ 'ਵਿੱਠਾ' ਨੇ ਆਪਣੀ ਬਾਣੀ ਵਿਚ ਲਿਖਿਆ ਹੈ ਕਿ "ਨਾਮਦੇਵ ਜੀ ਪੰਡਰ-ਪੁਰ ਛਡ ਗਏ ਹਨ ਅਤੇ ਉਹਨਾਂ ਨੇ ਸਾਨੂੰ ਅਨਾਥ ਕਰ ਦਿੱਤਾ ਹੈ।"

ਆਪਣੀਆਂ ਯਾਤਰਾਵਾਂ ਵਿੱਚ ਆਪ ਗੁਜਰਾਤ, ਕਾਠੀਆਵਾੜ ਮਧ-ਪ੍ਰਦੇਸ਼, ਰਾਜਸਥਾਨ, ਉੱਤਰ ਪ੍ਰਦੇਸ਼, ਬਿਹਾਰ ਅਤੇ ਪੰਜਾਬ ਵਿੱਚ ਆਏ। ਇਹਨਾਂ ਪ੍ਰਾਂਤਾ ਵਿੱਚ ਕਈ ਸਥਾਨ ਹਨ, ਜਿਨ੍ਹਾਂ ਨਾਲ ਨਾਮਦੇਵ ਜੀ ਦਾ ਨਾਉਂ ਲੋਕ-ਕਥਾਵਾਂ ਦੇ ਦੁਆਰਾ ਜੁੜਿਆ ਹੋਇਆ ਹੈ।

ਉੱਤਰੀ-ਭਾਰਤ ਵਿੱਚ ਘੁੰਮਦੇ ਹੋਏ ਆਪ ਜੀ ਅੰਤ ਵਿੱਚ ਪੰਜਾਬ ਦੇ ਜ਼ਿਲਾ ਗੁਰਦਾਸਪੁਰ ਦੇ ਜੰਗਲੀ ਇਲਾਕੇ 'ਚ ਆਏ। ਜਿਸ ਦਾ ਨਾਉਂ 'ਘੁਮਾਣ' ਹੈ। ੧੮ ਸਾਲ ਤਕ ਨਾਮਦੇਵ ਜੀ ਨੇ ਈਸ਼ਵਰ ਦਾ ਭਜਨ ਇਸ ਅਸਥਾਨ ਤੇ ਹੀ ਕੀਤਾ ਅਤੇ ਲੋਕਾਂ ਨੂੰ ਪਰਮਾਤਮਾ ਦੇ ਮਾਰਗ ਦਾ ਉਪਦੇਸ਼ ਦਿੱਤਾ। ੧੩੫੦ ਈਸਵੀ ਵਿੱਚ ਉਹਨਾਂ ਨੇ ਆਪਣਾ ਸ਼ਰੀਰ ਤਿਆਗ ਦਿੱਤਾ। ਨਾਮਦੇਵ ਜੀ ਨੇ ਸਰੀਰ ਕਿਥੇ ਛੱਡਿਆ, ਇਸ ਬਾਰੇ ਵਿਦਵਾਨਾਂ 'ਚ ਮਤ-ਭੇਦ ਹੈ ਪਰੰਤੂ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਨਾਮਦੇਵ ਜੀ ਆਪਣੇ ਜੀਵਨ ਦੇ ਅੰਤਲੇ ਦਿਨਾਂ 'ਚ ਪੰਡਰਪੁਰ ਆ ਗਏ ਤੇ ਉਹਨਾਂ ਨੇ ਉੱਥੇ ਹੀ ਸੰਜੀਵਨ ਸਮਾਧੀ ਲਈ।

ਉੱਤਰੀ ਭਾਰਤ ਵਿੱਚ ਉਹਨਾਂ ਦੀ ਲੋਕ-ਪ੍ਰਿਅਤਾ ਦਾ ਅੰਦਾਜ਼ਾ ਇਸ ਗੱਲ ਤੋਂ ਲੱਗ ਜਾਂਦਾ ਹੈ ਕਿ ਉੱਤਰੀ-ਭਾਰਤ ਦੇ ਉਹਨਾਂ ਤੋਂ ਪਿੱਛੋਂ ਹੋਏ ਸਭ ਸੰਤਾਂ-ਗੁਰੂ ਨਾਨਕ ਦੇਵ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਕਬੀਰ, ਰਵਿਦਾਸ ਮਲੂਕਦਾਸ ਦਾਦੂ ਦਿਆਲ, ਲਾਲ ਦਿਆਲ, ਮੀਰਾਂ ਇਤਿਆਦ ਨੇ ਬੜੇ ਆਦਰ ਨਾਲ ਆਪਣੀ ਬਾਣੀ ਵਿਚ ਉਹਨਾਂ ਦਾ ਨਾਉਂ ਲਿਆ ਹੈ। ਗੁਰੂ ਨਾਨਕ ਜੀ ਦਾ ਜਨਮ ਸੰਤ ਨਾਮਦੇਵ ਜੀ ਤੋਂ ੨੦੦ ਸਾਲ ਪਿਛੋਂ ਹੋਇਆ। ਪਰੰਤੂ ਉਹਨਾਂ ਨੇ ਭੀ ਉਹੋ ਉਪਦੇਸ਼ ਸੰਸਾਰ ਨੂੰ ਦਿਤਾ ਜੋ ੨੦੦ ਸਾਲ ਪਹਿਲਾਂ ਸੰਤ ਨਾਮਦੇਵ ਜੀ ਨੇ ਦਿਤਾ।

"ਪ੍ਰਮਾਤਮਾ ਇਕ ਹੈ। ਸਰਵ-ਵਿਆਪਕ ਹੈ, ਕਰਮ-ਕਾਂਡ ਅਤੇ ਜਾਤ ਪਾਤ ਵਿਅਰਥ ਹੈ ਨਾ ਕੋਈ ਛੋਟਾ ਹੈ ਨਾ ਕੋਈ ਵੱਡਾ ਹੈ ਨਾ ਕੋਈ ਨੀਚਾ ਹੈ ਨਾ ਕੋਈ ਉੱਚਾ ਹੈ ਨਾ ਹਿੰਦੂ ਹੈ ਨਾ ਕੋਈ ਮੁਸਲਮਾਨ ਹੈ। ਸਾਰੀ ਮਾਨਵਤਾ ਇੱਕ ਹੈ। ਜੋ ਭੀ ਪਰਮਾਤਮਾ ਦਾ ਨਾਉਂ ਸੱਚੇ ਦਿਲ ਤੋਂ ਲੈਂਦਾ ਹੈ। ਉਹ ਸੰਸਾਰ ਵਿਚ ਰਹਿੰਦਾ ਹੋਇਆ ਭੀ ਪ੍ਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ।"

ਨਾਮਦੇਵ ਜੀ ਨੇ ਆਪਣੀ ਰਚਨਾ 'ਚ ਵਿੱਠਲ ਦੇ ਨਾਲ ਨਾਲ ਅੱਲਾ, ਕਰੀਮ, ਰਹੀਮ, ਖ਼ੁਦਕਾਰ, ਰਾਮ, ਹਰੀ, ਕੇਸ਼ਿਵ, ਕ੍ਰਿਸ਼ਨ ਅਤੇ ਮੁਰਾਰ ਭੀ ਲਿਖਿਆ ਹੈ। ਉਹਨਾਂ ਲਈ ਮੰਦਰ, ਮਸਜਦ ਦਾ ਮੱਹਤਵ ਨਹੀਂ ਕਿਉਂ ਕਿ ਉਹ ਪ੍ਰਮਾਤਮਾ ਨੂੰ ਇਕ ਪਿਤਾ ਦੀ ਸੰਤਾਨ ਤੇ ਸਾਰੀ ਮਾਨਵ ਜਾਤੀ ਨੂੰ ਓਹਨਾਂ ਦੀ ਸੰਤਾਨ ਸਮਝਦੇ ਸਨ। ਉਹ ਦੁਨੀਆਂ ਨੂੰ ਪੁਕਾਰ ਪੁਕਾਰ ਕੇ ਕਹਿੰਦੇ ਹਨ : "ਸਭੈ ਘਟ ਰਾਮ ਬੋਲੈ, ਰਾਮਾ ਬੋਲੈ, ਰਾਮ ਬਿਨਾ ਕੋ ਬੋਲੇ ਰੇ।" ਸਾਰਿਆਂ ਵਿਚ ਰਾਮ ਹੈ ਅਤੇ ਰਾਮ ਤੋਂ ਬਿਨਾਂ ਕੋਈ ਜਗਾ ਨਹੀਂ ਹੈ। ਉਹਨਾਂ ਦਾ ਰਾਮ ਇਕ ਖ਼ੁਦਾ ਹੈ, ਜੋ ਸਰਬਵਿਆਪਕ ਹੈ।

ਕਬੀਰ ਦੀ ਆਪਣੀ ਬਾਣੀ 'ਚ ਨਾਮਦੇਵ ਜੀ ਨੂੰ ਆਦਰ ਨਾਲ ਯਾਦ ਕਰਦੇ ਹਨ—

- ਜੈਦੇਉ ਨਾਮਾ ਬਿਪ ਸੁਦਾਮਾ
  ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥

- ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
  ਕਾਹੇ ਛੀਪਹੁ ਛਾਇ ਲੈ ਰਾਮ ਨ ਲਾਵਹੁ ਚੀਤੁ ॥
  ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
  ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥

ਭਗਤ ਰਵਿਦਾਸ ਜੀ ਭੀ ਆਪਣੀ ਬਾਣੀ 'ਚ ਲਿਖਦੇ ਹਨ—

— ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥

ਇਸ ਤਰ੍ਹਾਂ ਵਿਦਿਵਾਨ ਬਰਾਹਮਣ ਭੱਟਾਂ ਨੇ ਭੀ ਨਾਮਦੇਵ ਜੀ ਦੀ ਉਸਤਤ ਕੀਤੀ ਹੈ—

— ਗੁਣ ਗਾਵੈ ਰਵਿਦਾਸ ਭਗਤੁ ਜੈਦੇਵ ਤ੍ਰਿਲੋਚਨ ॥
ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥

— ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ
ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥

— ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ
ਸਿਵ ਸਨਕਾਦਿ ਸਮੁਧਰਿਆ ॥
ਚਵਰਾਸੀਹ ਸਿਧ ਬੁਧ ਜਿਤੁ ਰਾਤੇ
ਅੰਬਰੀਕ ਭਵਜਲੁ ਤਰਿਆ ॥
ਉਧਉ ਅਕ੍ਰੂਰੁ ਤਿਲੋਚਨੁ ਨਾਮਾ

ਕਲਿ ਕਬੀਰ ਕਿਲਵਿਖ ਹਰਿਆ॥
ਸੋਈ ਨਾਮੁ ਅਛਲੁ ਭਗਤਹ
ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ॥

— ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ
ਪੁਬ ਭਗਤ ਹਰਿ ਕੇ ਜੁ ਗਣੰ॥
ਅੰਬਰੀਕੁ ਜਯਦੇਵ ਤ੍ਰਿਲੋਚਨੁ
ਨਾਮਾ ਅਵਰੁ ਕਬੀਰ ਭਣੰ॥

ਗੁਰੂ ਅਰਜਨ ਦੇਵ ਜੀ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ ਹੈ ਤੇ ਜਿਸ ਵਿਚ ਭਗਤ ਨਾਮਦੇਵ ਜੀ ਦੇ ੬੧ ਸ਼ਬਦ ੧੮ ਰਾਗਾਂ ਵਿੱਚ ਹਨ ਨੇ ਆਪਣੀ ਬਾਣੀ 'ਚ ਨਾਮਦੇਵ ਜੀ ਬਾਰੇ ਬਹੁਤ ਉਚੇ ਵੀਚਾਰ ਪੇਸ਼ ਕੀਤੇ ਹਨ। ਇਸੇ ਤਰ੍ਹਾਂ ਹੋਰ ਗੁਰੂ ਸਾਹਿਬਾਨ ਨੇ ਵੀ ਨਾਮਦੇਵ ਜੀ ਬਾਰੇ ਉਚ ਵਿਚਾਰ ਲਿਖੇ ਹਨ।

— ਊਚ ਤੇ ਊਚ ਨਾਮਦੇਉ ਸਮਦਰਸੀ

— ਕਬੀਰ ਧਿਆਇਓ ਏਕ ਰੰਗ॥
ਨਾਮਦੇਵ ਹਰਿ ਜੀਉ ਬਸਹਿ ਸੰਗਿ॥

— ਗੋਬਿੰਦ ਗੋਬਿੰਦ ਗੋਬਿੰਦ ਸੰਗਿ
ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥
(ਮ: ੫)

ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ
ਲੋਕੁ ਛੀਪਾ ਕਹੈ ਬੁਲਾਇ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ
ਹਰਿ ਨਾਮਦੇਉ ਲੀਆ ਮੁਖਿ ਲਾਇ॥
(ਮ: ੪)

ਨਾਮਾ ਛੀਬਾ ਕਬੀਰ ਜੋਲਾਹਾ
ਪੂਰੇ ਗੁਰ ਤੇ ਗਤਿ ਪਾਈ॥
(ਮ: ੩)

ਸਾਰੇ ਸੰਸਾਰ ਵਿੱਚ ਹਜ਼ਾਰਾਂ ਗੁਰਦੁਆਰਿਆਂ ਵਿੱਚ ਜਿਹੜੇ ਅਨੇਕਾਂ ਦੇਸ਼ਾਂ 'ਚ ਸਥਾਪਿਤ ਹੋਏ ਹਨ ਹਰ ਰੋਜ਼ ਅੰਮ੍ਰਿਤ ਦੇ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ ਅਤੇ ਸਮਾਪਤੀ ਤੇ ਇਹ ਪੰਕਤੀ ਪੜ੍ਹੀ ਜਾਂਦੀ ਹੈ।

ਅਹੰਕਾਰੀਆ ਨਿੰਦਕਾ ਪਿਠਿ ਦੇਇ
ਨਾਮਦੇਉ ਮੁਖਿ ਲਾਇਆ॥ (ਮ:੪)

ਜਿਸਦਾ ਅਰਥ ਹੈ ਕਿ ਨਾਮਦੇਵ ਜੀ ਨੇ ਸਮਕਾਲੀਨ ਜਾਤਿ ਅਭਿਮਾਨੀ ਧਰਮ ਦੇ ਠੇਕੇਦਾਰ ਜਿਹੜੇ ਨਾਮਦੇਵ ਜੀ ਨੂੰ ਮੰਦਰ ਵਿੱਚ ਹਰੀ ਸਿਮਰਨ ਕਰਨ ਤੋਂ ਰੋਕਦੇ ਹਨ, ਭਗਵਾਨ ਨੇ ਉਹਨਾਂ ਵੱਲ ਪਿੱਠ ਕਰ ਲਈ ਅਰਥਾਤ ਉਹਨਾ ਨੂੰ ਠੁਕਰਾ ਦਿੱਤਾ ਅਤੇ ਨਾਮਦੇਵ ਜੀ ਨੂੰ ਗਲੇ ਲਗਾਇਆ।

ਨਾਮੇ ਕੀ ਕੀਰਤਿ ਰਹੀ ਸੰਸਾਰਿ॥
ਭਗਤ ਜਣਾ ਲੇ ਉਧਰਿਆ ਪਾਰਿ॥

ਨਾਮਦੇਵ ਜੀ ਨੂੰ ਮੰਨਣ ਵਾਲਿਆਂ ਦਾ ਸਿੱਖ ਧਰਮ ਵਿਚ ਬਹੁਤ ਹੀ ਯੋਗਦਾਨ ਹੈ। ਜਿਸ ਤਰ੍ਹਾਂ ਕਿ ਗੁਰੂ ਗੋਬਿੰਦ ਜੀ ਨੇ ੧੩ ਅਪ੍ਰੈਲ ੧੬੯੯ ਨੂੰ ਜਦੋਂ ਖਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਪੰਜਾਂ ਪਿਆਰਿਆਂ ਵਿਚੋਂ ਇਕ ਭਾਈ ਮੁਹਕਮ ਸਿੰਘ ਜੋ ਦਵਾਰਕਾ (ਗੁਜਰਾਤ ਪ੍ਰਾਂਤ) ਦਾ ਵਸਨੀਕ ਸੀ, ਇਸੇ ਹੀ ਸਮੁਦਾਏ ਨਾਲ ਸਬੰਧ ਰੱਖਦਾ ਸੀ। ਉਹਨਾਂ ਦੀ ਸ਼ਹੀਦੀ ਚਮਕੌਰ ਦੇ ਯੁੱਧ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਨਾਲ ਹੋਈ।

ਸਿੱਖਾਂ ਦੇ ਦਸ ਗੁਰੂ ਸਾਹਿਬਾਨ ਦੇ ਇਤਿਹਾਸ ਦੇ ਵਿਸ਼ਵ ਵਿਚ ਸਭ ਤੋਂ ਵੱਡੇ ਗ੍ਰੰਥ 'ਗੁਰ ਪ੍ਰਤਾਪ ਸੂਰਜ' ਦੇ ਮਹਾ ਰਚੇਤਾ ਭਾਈ ਸੰਤੋਖ ਸਿੰਘ ਜੀ ਭੀ ਇਸੇ ਹੀ ਸਮੁਦਾਏ ਨਾਲ ਸਬੰਧ ਰੱਖਦੇ ਹਨ।

ਅੱਜ ਦੇ ਯੁਗ ਵਿਚ ਵੀ ਭਾਈ ਕਰਮ ਸਿੰਘ ਸ਼ਹੀਦ ਜਿਨ੍ਹਾਂ ਨੇ ਦੇਸ਼ ਦੀ ਆਜਾਦੀ ਲਈ ੧੯੨੧ 'ਚ ਪੰਜਾ ਸਾਹਿਬ ਵਿਖੇ ਗੱਡੀ ਅੱਗੇ ਆਪਣੇ ਸਰੀਰ ਦਾ ਬਲੀਦਾਨ ਦੇ ਕੇ ਭਾਰਤ ਦੀ ਆਜ਼ਾਦੀ ਦੇ ਸੰਗਰਾਮ 'ਚ ਅਹਿਮ ਯੋਗਦਾਨ ਪਾਇਆ ਵੀ ਇਸੇ ਸਮੁਦਾਏ ਨਾਲ ਸਬੰਧਤ ਹਨ।

ਉੱਤਰੀ ਭਾਰਤ ਦਿੱਲੀ ਵਿੱਚ ਜੋ ਘਟਨਾ ਮਰੀ ਹੋਈ ਗਊ ਨੂੰ ਜੀਦਾਂ ਕਰਨ ਦੀ ਦੱਸੀ ਜਾਂਦੀ ਹੈ। ਉਸ ਦਾ ਵਰਨਣ ਨਾਮਦੇਵ ਜੀ ਦੇ ਸ਼ਬਦਾਂ ਦੁਆਰਾ ਹੀ ਦਿੱਤਾ ਜਾਂਦਾ ਹੈ।

ਸੁਲਤਾਨੁ ਪੂਛੈ ਸੁਨੁ ਬੇ ਨਾਮਾ॥
ਦੇਖਉ ਰਾਮ ਤੁਮਾਰੇ ਕਾਮਾ॥
ਨਾਮਾ ਸੁਲਤਾਨੇ ਬਾਧਿਲਾ॥
ਦੇਖਉ ਤੇਰਾ ਹਰਿ ਬੀਠਲਾ॥੧॥ ਰਹਾਉ॥
ਬਿਸਮਿਲਿ ਗਊ ਦੇਹੁ ਜੀਵਾਇ॥
ਨਾਤਰੁ ਗਰਦਨਿ ਮਾਰਉ ਠਾਂਇ॥੨॥
ਬਾਦਿਸਾਹ, ਐਸੀ ਕਿਉ ਹੋਇ॥
ਬਿਸਮਿਲ ਕੀਆ ਨ ਜੀਵੈ ਕੋਇ॥੩॥
ਮੇਰਾ ਕੀਆ ਕਛੂ ਨ ਹੋਇ॥
ਕਰਿ ਹੈ ਰਾਮੁ, ਹੋਇ ਹੈ ਸੋਇ॥੪॥
ਬਾਦਿਸਾਹੁ ਚੜ੍ਹਿਓ ਅਹੰਕਾਰਿ॥
. ਗਜ ਹਸਤੀ ਦੀਨੋ ਚਮਕਾਰਿ॥੫॥

ਰੁਦਨੁ ਕਰੈ ਨਾਮੇ ਕੀ ਮਾਇ ॥
ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥
ਨ ਹਉ ਤੇਰਾ ਪੂੰਗੜਾ ਨਾ ਤੂ ਮੇਰੀ ਮਾਇ ॥
ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥
ਕਰੈ ਗਜਿੰਦੁ ਸੁੰਡ ਕੀ ਚੋਟ ॥
ਨਾਮਾ ਉਬਰੈ ਹਰਿ ਕੀ ਓਟ ॥੮॥
ਕਾਜੀ ਮੁਲਾਂ ਕਰਹਿ ਸਲਾਮੁ ॥
ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥
ਬਾਦਿਸਾਹ, ਬੇਨਤੀ ਸੁਨੇਹੁ ॥
ਨਾਮੇ ਸਰ ਭਰਿ ਸੋਨਾ ਲੇਹੁ ॥੧੦॥
ਮਾਲੁ ਲੇਉ ਤਉ ਦੋਜਕਿ ਪਰਉ ॥
ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥
ਪਾਵਹੁ ਬੇੜੀ ਹਾਥਹੁ ਤਾਲ ॥
ਨਾਮਾ ਗਾਵੈ ਗੁਨ ਗੋਪਾਲ ॥੧੨॥
ਗੰਗ ਜਮੁਨ ਜਉ ਉਲਟੀ ਬਹੈ ॥
ਤਉ ਨਾਮਾ ਹਰਿ ਕਰਤਾ ਰਹੈ ॥੧੩॥
ਸਾਤ ਘੜੀ ਜਬ ਬੀਤੀ ਸੁਣੀ ॥
ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥
ਪਾਖੰਤਣ ਬਾਜ ਬਜਾਇਲਾ ॥
ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥
ਗਰੁੜ ਚੜ੍ਹੇ ਆਏ ਗੋਪਾਲ ॥੧੬॥
ਕਹਹਿ ਤ ਧਰਣਿ ਇਕੋਡੀ ਕਰਉ ॥
ਕਹਹਿ ਤ ਲੇਕਰਿ ਊਪਰਿ ਧਰਉ ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ ॥
ਸਭੁ ਕੋਈ ਦੇਖੈ ਪਤੀਆਇ ॥੧੮॥
ਨਾਮਾ ਪ੍ਰਣਵੈ ਸੇਲ ਮਸੇਲ ॥
ਗਊ ਦੁਹਾਈ ਬਛਰਾ ਮੇਲਿ ॥੧੯॥
ਦੂਧਹਿ ਦੁਹਿ ਜਬ ਮਟੁਕੀ ਭਰੀ ॥
ਲੇ ਬਾਦਿਸਾਹ ਕੇ ਆਗੇ ਧਰੀ ॥੨੦॥
ਬਾਦਿਸਾਹੁ ਮਹਲ ਮਹਿ ਜਾਇ ॥
ਅਉਘਟ ਕੀ ਘਟ ਲਾਗੀ ਆਇ ॥੨੧॥
ਕਾਜੀ ਮੁਲਾਂ ਬਿਨਤੀ ਫੁਰਮਾਇ ॥
ਬਖਸੀ, ਹਿੰਦੂ ਮੈ ਤੇਰੀ ਗਾਇ ॥੨੨॥
ਨਾਮਾ ਕਹੈ ਸੁਨਹੁ ਬਾਦਿਸਾਹ ॥
ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥
ਇਸ ਪਤੀਆ ਕਾ ਇਹੈ ਪਰਵਾਨੁ ॥
ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥
ਨਾਮਦੇਉ ਸਭ ਰਹਿਆ ਸਮਾਇ ॥
ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥
ਜਉ ਅਬ ਕੀ ਬਾਰ ਨ ਜੀਵੈ ਗਾਇ ॥
ਤ ਨਾਮਦੇਵ ਕਾ ਪਤੀਆ ਜਾਇ ॥੨੬॥
ਨਾਮੇ ਕੀ ਕੀਰਤਿ ਰਹੀ ਸੰਸਾਰਿ ॥
ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥
ਸਗਲ ਕਲੇਸ ਨਿੰਦਕ ਭਇਆ ਖੇਦੁ ॥
ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥

ਸੁਲਤਾਨ ਦਾ ਖਿਆਲ ਸੀ ਕਿ ਨਾਮਦੇਵ ਡਰ ਕੇ ਮੁਸਮਾਨ ਬਣ ਜਾਏਗਾ ਅਤੇ ਇਸ ਤਰ੍ਹਾਂ ਲੱਖਾਂ ਹੀ ਇਸ ਦੇ ਹਿੰਦੂ, ਅਣੁਯਾਈ ਮੁਸਲਮਾਨ ਬਣ ਜਾਣਗੇ। ਪ੍ਰੰਤੂ ਨਾਮਦੇਵ ਜੀ ਬਿਲਕੁਲ ਘਬਰਾਏ ਨਹੀਂ ਅਤੇ ਸੁਲਤਾਨ ਨੂੰ ਸਾਫ ਕਹਿ ਦਿੱਤਾ ਕਿ ਜਦ ਰਾਮ ਨੇ ਗਊ ਨੂੰ ਮਾਰ ਦਿੱਤਾ ਹੈ ਤਾਂ ਇਸ ਨੂੰ ਕੋਈ ਭੀ ਜੀਵਾਨ ਨਹੀਂ ਸਕਦਾ। ਇਸ ਲਈ ਕਿਹਾ ਜਾ ਸਕਦਾ ਹੈ ਕਿ ਗੁਰੂ ਤੇਗ ਬਹਾਦਰ ਤੋਂ ਕਈ ਸੌ ਸਾਲ ਪਹਿਲਾਂ ਹਿੰਦੂ ਧਰਮ ਦੀ ਰਖਸ਼ਾ ਨਾਮਦੇਵ ਜੀ ਨੇ ਕੀਤੀ। ਜਿਹੜੀ ਕਿ ਭਾਰਤ ਵਾਸੀਆਂ ਲਈ ਬਹੁਤ ਹੀ ਗਰਬ ਅਤੇ ਮਹਤੱਵ ਦੀ ਗੱਲ ਹੈ।

ਮਰੀ ਗਾਂ ਨੂੰ ਜੀਵਤ ਕਰਨ ਦਾ ਇਹ ਭੀ ਭਾਵ ਲਿਆ ਜਾ ਸਕਦਾ ਹੈ ਕਿ ਭਾਰਤ ਵਰਸ਼ ਦੀ ਜਨਤਾ ਜੋ ਗਊ-ਸਾਮਾਨ ਸੀ। ਉਸ ਨੂੰ ਨਾਮਦੇਵ ਜੀ ਨੇ ਆਪਣੀ ਕਰਾਂਤੀਕਾਰੀ ਬਾਣੀ ਨਾਲ ਤੇ ਸੁਲਤਾਨ ਦੀ ਗੱਲ ਮੰਨਣ ਤੋ ਇਨਕਾਰ ਕਰਕੇ ਜੀਵਤ ਕੀਤਾ ਅਤੇ ਹਿੰਦੂ ਧਰਮ ਦੀ ਰੱਖਿਆ ਕੀਤੀ।

ਉਤਰੀ-ਭਾਰਤ ਵਿੱਚ ਨਾਮਦੇਵ ਜੀ ਦੇ ਨਾਂ ਤੇ ਹਜ਼ਾਰਾਂ ਮੰਦਰ ਅਤੇ ਗੁਰਦੁਆਰੇ ਸਥਾਪਿਤ ਹੋਏ ਹਨ। ਜਿਥੋਂ ਉਹਨਾਂ ਦੇ ਨਾਂਉਂ ਦਾ ਰੋਜ਼ ਗੁਣ ਗਾਣ ਕੀਤਾ ਜਾਂਦਾ ਹੈ। ਨਾਮਦੇਵ ਜੀ ਦਾ ਸਰਲ ਅਤੇ ਉਪਯੋਗੀ ਸੰਦੇਸ਼ ਕੇਵਲ ਪੁਸਤਕਾਂ ਦਾ ਸ਼ਿੰਗਾਰ ਹੀ ਨਹੀਂ ਹੈ ਪਰੰਤੂ ਸਾਧਾਰਨ ਜਨ-ਜੀਵਨ ਅਤੇ ਗ੍ਰਿਹਸਥ ਆਸ਼ਰਮ 'ਚ ਰਹਿੰਦੇ ਹੋਏ ਈਸ਼ਵਰ ਦੀ ਪ੍ਰਾਪਤੀ ਲਈ ਅਨਮੋਲ ਯੁਕਤੀ ਹੈ। ਅੱਜ ਉੱਤਰ ਭਾਰਤ ਵਿੱਚ ਕਿਸੀ ਵੀ ਸਮੁਦਾਏ ਦਾ ਉਪਦੇਸ਼ ਨਾਮਦੇਵ ਜੀ ਦੀ ਪ੍ਰਮਾਤਮਾ ਦੀ ਅਰਾਧਨਾ ਕਰਨ ਦੀ ਸ਼ਕਤੀ ਦਰਸਾਏ ਬਿਨਾ ਪੂਰਾ ਨਹੀਂ ਹੁੰਦਾ। ਚਾਹੇ ਉਹ ਰਾਧਾ ਸਵਾਮੀ ਮੱਤ ਹੈ, ਨਿਰਕਾਰੀ ਮੱਤ ਹੋਵੇ, ਨਾਮਧਾਰੀ ਮਤ ਹੋਵੇ ਜਾਂ ਅਨੇਕਾਂ ਸੰਤਾਂ ਮਹਾਂ-ਪੁਰਸ਼ਾਂ ਦੇ ਪਰਵਚਨ ਹੋਣ, ਉਹਨਾਂ ਦਾ ਇਸ ਉੱਤਮ ਉਪਦੇਸ਼ "ਹਾਥ ਪਾਓ ਕਰ ਕਾਮ ਸਭ ਚੀਤ ਨਿਰੰਜਣ ਨਾਲ" ਦੀ ਯੁਕਤੀ ਨਾਲ ਹੀ ਵਿਅਕਤ ਕੀਤਾ ਜਾਂਦਾ ਹੈ।

ਨਾਮਦੇਵ ਜੀ ਦੀ ਸਿਖਸ਼ਾ ਸਾਰੇ ਸੰਸਾਰ ਲਈ ਹੈ ਅਤੇ ਇਸੇ ਲਈ ਹੀ ਹਰ ਇਕ ਸੰਤ, ਭਗਤ, ਮਹਾ-ਪੁਰਸ਼ ਨੇ ਸੈਂਕੜੇ ਸਾਲ ਪਹਿਲਾਂ ਤੋਂ ਬੜੇ ਆਦਰ ਨਾਲ ਉਸ ਦਾ ਜ਼ਿਕਰ ਕੀਤਾ ਹੈ।

# ਸ਼ਹਿਰਾਂ ਵਿਚ ਗੁਆਚ ਗਏ ਹਾਂ

— *ਗੁਰਭਜਨ ਗਿੱਲ*

ਸ਼ਹਿਰੋਂ ਪਿੰਡ ਦਾ ਕਿੰਨਾ ਪੈਂਡਾ
ਰੋਜ਼ ਦਿਹਾੜੀ ਵਧ ਜਾਂਦਾ ਹੈ
ਇਸ ਦਾ ਮੈਨੂੰ ਇਲਮ ਨਹੀਂ ਸੀ ?

ਇਹ ਤਾਂ ਮੈਨੂੰ ਅਚਨਚੇਤ ਚਿੜੀਆਂ ਨੇ ਦੱਸਿਆ
ਜਿਨ੍ਹਾਂ ਨੂੰ ਮੈਂ ਕਮਰੇ ਵਿਚੋਂ ਬਾਹਰ ਕਰਨ ਲਈ
ਦੂਰ ਬੜੀ ਦੂਰ ਦੁਰਾਡੇ ਨਿਕਲ ਗਿਆ ਸਾਂ।

ਅੱਗੇ ਜਦ ਫ਼ਿਰ ਖੇਤ ਅਤੇ ਲਹਿਰਾਉਂਦੀਆਂ
ਫ਼ਸਲਾਂ ਨਜ਼ਰੀ ਪਈਆਂ ਚੇਤੇ ਆਇਆ
ਮੈਂ ਆਪਣੇ ਮਾਂ ਬਾਪ ਬਿਰਖ਼ ਤੇ ਚਾਚੇ ਤਾਏ
ਕਿੰਨਾ ਪਿੱਛੇ ਛੱਡ ਆਇਆ ਹਾਂ।

ਜਿਸ ਮਾਂ ਮੈਨੂੰ ਦੁੱਧ ਚੁੰਘਾਇਆ
ਕਰ ਕਰਕੇ ਅਰਦਾਸਾਂ ਪੜ੍ਹਨ ਸਕੂਲੇ ਪਾਇਆ
ਜਦ ਖੰਭਾਂ ਵਿਚ ਉੱਡਣ ਜੋਗੀ ਸ਼ਕਤੀ ਆਈ
ਜੰਮਣ-ਭੂਮੀ ਬਣੀ ਪਰਾਈ।

ਮੇਰੇ ਭੈਣ-ਭਰਾ ਜੋ ਮੇਰੇ ਮਾਂ ਪਿਓ ਜਾਏ
ਜਾਂ ਉਹ ਲੋਕ ਜਿਨ੍ਹਾਂ ਨੂੰ ਵੀ ਮੈਂ ਆਪਣੇ ਕਹਿੰਦਾ
ਦੂਰ-ਦੁਰਾਡੇ ਚੋਗ ਕਮਾਵਣ ਤੁਰ ਗਏ ਸਾਰੇ
ਮਾਂ ਕਹਿੰਦੀ ਸੀ, ਪੜ੍ਹ ਲਿਖ ਕੇ ਹੋ ਗਏ ਨਿਕਾਰੇ।

ਨਿੱਕੇ ਹੁੰਦਿਆਂ ਜੋ ਹੁੰਦੇ ਸੀ ਮਿੱਤਰ ਬੇਲੀ
ਰਾਹ ਖਹਿੜੇ ਵਿਚ ਜਦ ਮਿਲਦੇ ਨੇ
ਏਹੋ ਆਖਣ: ਕਦ ਆਵੇਂਗਾ ?
ਮੇਰੀ ਚੁੱਪ ਨੂੰ ਸੁ ਣ ਕੇ ਮਾਰਨ ਸਦਾ ਨਿਹੋਰੇ।
ਜ਼ਿੰਦਗੀ ਬੇਤਰਤੀਬੀ ਤੁਰਦੀ ਆਪਣੀ ਤੋਰੇ।

ਏਸ ਸ਼ਹਿਰ ਵਿਚ ਦੱਸੋ ਕਿਸ ਦੇ
ਨਾਲ ਮੈਂ ਆਪਣਾ ਨੇੜ ਬਣਾਵਾਂ ?
ਜਿਸ ਨੂੰ ਦਿਲ ਦੀ ਬਾਤ ਸੁਣਾ ਕੇ
ਹੌਲਾ ਫੁੱਲ ਹੋ ਜਾਵਾਂ।

ਸਰਹੱਦ ਤੋਂ ਬੱਸ ਕੁਝ ਗਿੱਠਾਂ ਹੀ ਉਰਲੇ ਪਾਸੇ ਮੇਰਾ ਪਿੰਡ ਹੈ।
ਜਿਸਦੇ ਚਾਰ-ਚੁਫੇਰੇ ਫ਼ਸਲਾਂ ਪਸਰੀ ਹੈ ਹਰਿਆਲੀ
ਕਿੰਨੀ ਸੋਹਣੀ ਲੱਗਦੀ ਸੀ ਜਦ ਸੁਬਹ ਸਵੇਰੇ ਉੱਠ ਪੈਂਦੇ ਸਾਂ
ਚੜ੍ਹਦੀ ਪੱਤੀ ਉਗਮ ਰਹੇ ਸੂਰਜ ਦੀ ਲਾਲੀ।

ਖੂਹ ਨੂੰ ਜਾਂਦਿਆਂ ਵਗਦੇ ਜਦੋਂ ਹਵਾ ਦੇ ਬੁੱਲੇ
ਮੈਨੂੰ ਉਹ ਅੱਜ ਤੀਕ ਨਾ ਭੁੱਲੇ

ਕੱਚੇ ਘਰ ਦੇ ਕੋਠੇ ਜਾਂ ਫਿਰ ਛੱਤ ਦੇ ਹੇਠਾਂ
ਕਿੰਨੀ ਸੋਹਣੀ ਨੀਂਦਰ ਆਉਂਦੀ
ਰੌਸ਼ਨਦਾਨ, ਖਿੜਕੀਆਂ ਖੁੱਲ੍ਹੇ ਬੂਹੇ ਵਿਚੋਂ
ਝੁਰਮਟ ਪਾ ਕੇ ਚਿੜੀਆਂ ਦੀ ਇੱਕ ਡਾਰ ਜੇ ਆਉਂਦੀ
ਛੱਤਣ ਦੇ ਵਿਚ ਤੀਲ੍ਹੇ ਟੁੰਗ ਕੇ ਠਾਹਰ ਬਣਾਉਂਦੀ
ਆਂਡੇ ਦੇਂਦੀ ਤੇ ਮੁੜ ਜਾਂਦੀ।
ਕੁਝ ਦਿਨ ਮਗਰੋਂ ਬੋਟ ਅਲੂੰਏਂ ਜਦੋਂ ਨਿਕਲਦੇ
ਖ਼ੁਦ ਉਨ੍ਹਾਂ ਨੂੰ ਚੋਗ ਚੁਗਾਂਦੀ।



ਹੁਣ ਇਸ ਸ਼ਹਿਰ 'ਚ ਚਿੜੀਆਂ
ਵਰਗੀਆਂ ਚਿੜੀਆਂ ਉੱਡਣ
ਪਰ ਮੇਰੇ ਘਰ ਪੈਰ ਨਾ ਪਾਵਣ
ਜਾਲੀ ਦਾ ਹਰ ਥਾਂ ਤੇ ਨਾਕਾ
ਨਾ ਖਿੜਕੀ ਨਾ ਬੂਹਾ ਖੁੱਲ੍ਹਾ
ਰੌਸ਼ਨਦਾਨ ਦਾ ਸ਼ੀਸ਼ਾ ਬੰਦ ਹੈ।

ਬਰਸਾਤਾਂ ਵਿਚ ਜਾਂ ਫਿਰ ਗੂੜ੍ਹੇ ਸਰਦ-ਸਿਆਲੇ
ਬਾਹਰ ਠਰਦੀਆਂ ਰਹਿਣ ਮਰਦੀਆਂ ਗੂੜ੍ਹੇ ਪਾਲੇ
ਅੰਦਰ ਆਉਣਾ ਵਰਜਿਤ ਹੋਇਆ
ਚਿੜੀਆਂ ਮੈਥੋਂ, ਮੈਂ ਚਿੜੀਆਂ ਤੋਂ ਦੂਰ ਖੜ੍ਹਾ ਹਾਂ।

ਸੋਚ ਰਿਹਾਂ ਹਾਂ
ਇਹ ਤਾਂ ਖੁੱਲ੍ਹੇ ਅੰਬਰੀਂ ਵੇਖੋ ਭਰਨ ਉਡਾਰੀ
ਮੈਂ ਸੀਖਾਂ ਵਿਚ ਕੈਦ ਜਾਲੀਆਂ ਅੰਦਰ ਬੰਦ ਹਾਂ।
ਜੀਵਨ ਕੈਦੀ ਬਣ ਗਿਆ ਸੁਪਨੇ ਨਿੱਕੇ ਹੋਏ
ਦਸ ਮਰਲੇ ਦੀ ਚਾਰ ਦੀਵਾਰੀ
ਦੋ-ਤਿੰਨ ਕਮਰੇ ਮੰਜੇ ਪੀੜ੍ਹੇ
ਕੁਰਸੀ ਮੇਜ਼ ਕਿਤਾਬਾਂ ਟੀ. ਵੀ.
ਜਾਂ ਫਿਰ ਜਦੋਂ ਰਸੋਈ ਵਿਚੋਂ ਵਿਹਲੀ ਹੋਵੇ ਮੇਰੀ ਬੀਵੀ।
ਪੁੱਤਰ ਨੂੰ ਤਾਂ ਕੰਪਿਊਟਰ ਤੋਂ ਵਿਹਲ ਨਹੀਂ ਹੈ
ਆਵਾਜਾਈ ਤੇਜ਼ ਮੋਟਰਾਂ ਸੜਕ ਸਵਾਰੀ।
ਵਾਹੋਦਾਹੀ ਕਾਰ-ਸਕੂਟਰਾਂ ਨੇ ਮੱਤ ਮਾਰੀ।

ਚਾਕਰੀਆਂ ਦੇ ਡੇਰੇ ਉੱਤੇ
ਕੁਰਸੀ ਮੇਜ਼ ਉਡੀਕਣ ਮੈਨੂੰ
ਜਿਉਂ ਜੰਮੇ ਹਾਂ—ਨਿੱਤ-ਕਿਰਿਆ ਦਾ ਓਹੀ ਧੰਦਾ
ਕਈ ਵਾਰੀ ਤਾਂ ਇਉਂ ਲੱਗਦਾ ਹੈ

ਯੰਤਰ ਬਣ ਕੇ ਵਿਚਰ ਰਹੇ ਹਾਂ
ਖ਼ਵਰੇ ਕਿੱਥੇ ਸਰਕ ਗਿਆ ਹੈ
ਸਾਡੇ ਵਿਚਲਾ ਜਿਉਂਦਾ ਬੰਦਾ ?

ਕਦੇ-ਕਦਾਈਂ ਜਦ ਕਿਧਰੇ ਕੋਈ ਭੁੱਲ-ਭੁਲੇਖੇ
ਘਰ ਦਾ ਬੂਹਾ ਖੁੱਲ੍ਹਾ ਛੱਡ ਜੇ
ਜਾਂ ਕਿਧਰੇ ਖਿੜਕੀ ਦਾ ਸ਼ੀਸ਼ਾ ਅਤੇ ਜਾਲੀਆਂ
ਅਚਨਚੇਤ ਖੁੱਲ੍ਹੀਆਂ ਰਹਿ ਜਾਵਣ
ਇੱਕ ਦੋ ਚਿੜੀਆਂ ਅੰਦਰ ਆ ਕੇ
ਸ਼ੀਸ਼ੇ ਉੱਤੇ ਆਪੋ ਆਪਣਾ ਅਕਸ ਨਿਹਾਰਨ
ਆਪਣੇ ਹੀ ਪਰਛਾਵੇਂ ਉੱਤੇ ਠੁੰਗੇ ਮਾਰਨ।

ਇਉਂ ਲੱਗਦੈ ਇਹ ਮੇਰੀ ਖ਼ਾਤਰ
ਮੇਰੇ ਨਿੱਕੇ ਪਿੰਡੋਂ ਸੁਪਨੇ ਲੈ ਕੇ ਉੱਡਦੀਆਂ ਆਈਆਂ
ਕਦੇ ਇਸਤਰ੍ਹਾਂ ਲੱਗਦਾ ਜੀਕੂੰ ਪੁੱਛ ਰਹੀਆਂ ਨੇ
ਭਰਮਾਂ ਦੀ ਖੇਤੀ ਨੂੰ ਕਰ ਕਰ
ਤੂੰ ਦੱਸ ਕਿੱਥੋਂ ਕਿੱਥੇ ਪਹੁੰਚੈਂ ?

ਆਪਣਾ ਆਪਾ ਆਪ ਪਰਖ ਕੇ
ਆਪਣੇ ਸਿਰ ਨੂੰ ਆਪ ਠਕੋਰ।
ਇਹਦੇ ਵਿਚ ਤੂੰ ਆਪ ਨਹੀਂ ਏਂ
ਤੇਰੀ ਥਾਂ ਤੇ ਬੈਠਾ ਹੋਰ।

ਤੂੰ ਤਾਂ ਸਿੱਧਾ ਪੱਧਰਾ ਸੀ ਬਈ
ਏਸ ਸ਼ਹਿਰ ਵਿਚ ਆ ਕੇ ਤੂੰ ਵੀ
ਮਿੱਲਰ ਗੰਜ ਦੀਆਂ ਮਿੱਲਾਂ ਵਾਂਗੂੰ
ਵਾਹੋਦਾਹੀ ਦੌੜ ਰਿਹਾ ਏਂ।
ਹੌਜ਼ਰੀਆਂ ਦੇ ਸ਼ਹਿਰ 'ਚ ਤਾਣੇ ਤਣਦਾ ਫਿਰਦੈਂ
ਕੀ ਕਰਦਾ ਏਂ ?
ਮਨ ਦੀਆਂ ਤੰਦਾਂ ਬੁਣੇ ਉਧੇੜੇਂ
ਬੰਦਾ ਹੈਂ ਜਾਂ ਗਰਮ ਸਵੈਟਰ ?
ਲਿਸ਼ਕੀ ਇਕ ਲਿਸ਼ਕੋਰ ਤੇ ਮੈਨੂੰ ਚਾਨਣ ਹੋਇਆ
ਉੱਠ ਬੈਠਾ ਸੀ ਮੇਰੇ ਵਿਚਲਾ ਬੰਦਾ ਮੋਇਆ।

ਅੱਖਾਂ ਉੱਪਰ ਤਾਜ਼ੇ ਜਲ ਦੇ ਛੱਟੇ ਮਾਰੇ
ਬਾਹਰ ਨਿਕਲਿਆ
ਪੱਕੀਆਂ ਸੜਕਾਂ ਛੱਡ ਕੇ ਜਦ ਪਗਡੰਡੀ ਤੁਰਿਆ
ਸਾਵੇ ਰੰਗ ਵਿਚ ਰੰਗੀਆਂ ਸਨ ਕਣਕਾਂ ਦੀਆਂ ਫ਼ਸਲਾਂ
ਸਿੱਟਿਆਂ ਦੇ ਵਿਚ ਦੋਧੇ ਦਾਣੇ
ਰੁੱਖਾਂ ਉੱਤੇ ਪੌਣ ਪਰਿੰਦੇ ਪਾਉਣ ਬਾਘੀਆਂ।

ਦੂਰ ਪਰੇ ਇਕ ਬਾਗ਼ ਸ਼ਕਲ ਤੋਂ ਬੜਾ ਪੁਰਾਣਾ
ਉਸ ਵਿਚ ਪੰਜ ਸੱਤ ਮੋਰ ਜਦੋਂ ਮੈਂ ਫਿਰਦੇ ਵੇਖੇ
ਮਨ ਵਿਚ ਆਇਆ
ਮੌਸਮ ਦਾ ਸੰਤਾਪ - ਇਨ੍ਹਾਂ ਦੇ ਖੰਭ ਵੀ ਹੁਣ ਘਸਮੈਲੇ ਹੋਏ
ਮੇਰੇ ਮਨ ਦੇ ਵਸਤਰ ਜਿੱਸਰਾਂ ਮੈਲੇ ਹੋਏ।
ਮੈਨੂੰ ਲੱਗਿਆ ਏਸ ਸ਼ਹਿਰ ਦੇ ਧੂੰਏ ਕਰਕੇ
ਮੇਰੀ ਅੱਖ ਦੀ ਜੋਤ ਘਟੀ ਹੈ
ਤੇ ਕੰਨਾਂ ਦੀ ਸ਼ਰਵਣ-ਸ਼ਕਤੀ
ਘੁੱਗੂ-ਵਾਜੇ ਸੁਣਕੇ ਸੁਣਕੇ
ਮੱਧਮ ਫਿੱਕੀ ਹੋ ਚੱਲੀ ਹੈ।

ਕੁਝ ਚਿਰ ਮਗਰੋਂ ਸਾਉਣ ਮਹੀਨੇ
ਪੈਲਾਂ ਪਾਉਂਦੇ ਮੋਰ ਤੇ ਇਹ ਬੰਬੀਹੇ ਗਾਉਂਦੇ
ਨਾ ਦਿਸਦੇ ਨਾ ਸੁਣਦੇ ਮੈਨੂੰ
ਮੈਂ ਇਨ੍ਹਾਂ ਤੋਂ ਦੂਰ ਖੜ੍ਹਾ ਹਾਂ
ਸਾਇਰਨ ਪਾਂ-ਪਾਂ ਪੀਂ-ਪੀਂ ਪੀਂ-ਪੀਂ
ਕਾਵਾਂ-ਰੌਲੀ, ਰੌਲਾ-ਰੱਪਾ
ਏਥੇ ਜਾਪੇ ਹਰ ਬੰਦੇ ਨੂੰ ਭਰਮ ਪਿਆ ਹੈ
ਮੈਂ ਅਗਲੇ ਤੋਂ ਹੋਰ ਅਗੇਰੇ ਲੰਘ ਜਾਣਾ ਹੈ।
ਫਿਰ ਮੈਂ ਬੈਠ ਆਰਾਮ ਕਰਾਂਗਾ।

ਹਰ ਬੰਦੇ ਦੇ ਅੰਦਰ ਕਬਰਾਂ
ਕਿੰਨੇ ਝੋਰੇ ਤੇ ਹਟਕੋਰੇ
ਕਈ ਵਾਰੀ ਤਾਂ ਇਉਂ ਲਗਦਾ ਹੈ
ਏਸੇ ਲਈ ਇਹ ਅੱਜ ਤੱਕ ਜਿਊਂਦੇ
ਕਿਉਂਕਿ ਮਰਨ ਦੀ ਵਿਹਲ ਨਹੀਂ ਹੈ।

ਮੈਂ ਫ਼ਸਲਾਂ ਦੇ ਬੰਨੇ ਬਹਿ ਕੇ ਭੁੱਲ ਚੁਕਿਆ ਸਾਂ
ਮੁੜਨਾ ਵੀ ਹੈ।
ਗੁੱਟ ਤੋਂ ਘੜੀ ਅਚਾਨਕ ਵੇਖੀ
ਦਫ਼ਤਰ ਜਾਣ ਦਾ ਵੇਲਾ ਹੋਇਆ
ਮੈਂ ਫਿਰ ਵਾਹੋਦਾਹੀ ਭੱਜਾ।

ਏਥੇ ਮੁੜ ਕੇ ਓਹੀ ਢਾਂਚਾ
ਟਾਂਗੇ ਵਾਲੇ ਘੋੜੇ ਵਾਂਗੂੰ ਓਹੀ ਛਾਂਟਾ ਓਹੀ ਵਾਗ
ਉੱਚੀ ਉੱਚੀ ਵਾਜੇ ਵੱਜਣ ਬੇਤਰਤੀਬੇ
ਸਮਝ ਨਾ ਆਵੇ ਇਹ ਕਿੱਥੋਂ ਦਾ ਕਿਹੜਾ ਰਾਗ ?

ਸੁਪਨ ਵਣਜਦੇ ਗੁੰਮ ਚਲੇ ਹਾਂ
ਸ਼ਹਿਰਾਂ ਵਿਚ ਗੁੰਮ ਗਏ ਹਾਂ
ਕਿੰਨਾ ਪੈਂਡਾ ਰੋਜ਼ ਦਿਹਾੜੀ
ਸ਼ਹਿਰੋਂ ਪਿੰਡ ਦਾ ਵਧ ਜਾਂਦਾ ਹੈ।

*— ਛਪ ਰਹੀ ਪੁਸਤਕ "ਅਗਨ ਕਥਾ" ਵਿਚੋਂ*

# ਦੋ ਗ਼ਜ਼ਲਾਂ

*—ਮਹਾਂਬੀਰ ਸਿੰਘ ਦਰਦੀ*

ਕਲਮਕਾਰੋ! ਨਿਝੱਕ ਹੋ ਕੇ ਦਿਲੀ ਅਰਮਾਨ ਲਿਖ ਦੇਵੋ,
ਚਮਨ ਦੀ ਹਰ ਕਲੀ ਦੇ ਹੋਠਾਂ 'ਤੇ ਮੁਸਕਾਨ ਲਿਖ ਦੇਵੋ।

ਬਿਆਈਆਂ ਦੇ ਭਰੇ ਹੱਥ ਨੂੰ ਤੁਸੀਂ ਭਗਵਾਨ ਲਿਖ ਦੇਵੋ,
ਅਤੇ ਹੋਰ ਝੌਂਪੜੀ ਦੇ ਮੱਥੇ ਹਿੰਦੁਸਤਾਨ ਲਿਖ ਦੇਵੋ।

ਨਵੇਂ ਦਿਨ ਵੇਚਦਾ ਏ ਧਰਮ ਤੇ ਈਮਾਨ ਲਿਖ ਦੇਵੋ,
ਮਖੌਟੇਬਾਜ਼ ਹੈ ਅਜ ਕਲ੍ਹ ਸਿਆਸਤਦਾਨ ਲਿਖ ਦੇਵੋ।

ਨਪੱਤੇ ਰੁੱਖਾਂ ਨੂੰ ਦੇਵੋ ਬਹਾਰਾਂ ਦਾ ਪਤਾ ਲਿਖ ਕੇ,
ਪਰਿੰਦੇ ਬੇਪਰਾਂ ਦੇ ਭਾਗ ਵਿਚ ਅਸਮਾਨ ਲਿਖ ਦੇਵੋ।

ਨਿਜੀ ਹਿਤ ਨੂੰ ਜੋ ਪਰ ਹਿਤ ਵਾਸਤੇ ਕੁਰਬਾਨ ਕਰਦਾ ਹੈ,
ਅਜੇਹੇ ਆਦਮੀ ਤਾਈਂ ਨਿਰਾ ਇਨਸਾਨ ਲਿਖ ਦੇਵੋ।

ਮੇਰੀ ਖੰਡਰ ਬਣੀ ਦਿਲ ਦੀ ਹਵੇਲੀ ਵਿਚ ਸਦਾ ਵਸਦੈ,
ਕਿਸੇ ਇਕ ਬੇਵਫ਼ਾ ਦੀ ਯਾਦ ਦਾ ਮਹਿਮਾਨ ਲਿਖ ਦੇਵੋ।

ਹਯਾਤੀ ਮੁਫ਼ਲਸਾਂ ਦੀ ਨਾਲ ਖੇਡੇ ਨਾ ਧਨੀ ਕੋਈ,
ਕਿ 'ਦਰਦੀ' ਮੁਫ਼ਲਸਾਂ ਦੇ ਨਾਮ ਇੱਜ਼ਤ ਆਨ ਲਿਖ ਦੇਵੋ।

-੨-

ਅਸਾਂ ਰਲ ਕੇ ਪੁਗਾਉਣੀ ਹੈ ਇਰਾਦੇ ਧਾਰਿਆਂ ਦੀ ਗੱਲ,
ਕਦੋਂ ਤੀਕਰ ਸੁਣਾਂਗੇ ਰੋਜ਼ ਫੋਕੇ ਲਾਰਿਆਂ ਦੀ ਗੱਲ।

ਕਿਵੇਂ ਦੱਬ ਕੇ ਰਹੇਗੀ ਅੱਜ ਦੁਖਾਂ ਦੇ ਮਾਰਿਆਂ ਦੀ ਗੱਲ,
ਕਰੋ, ਕਰਨੀ ਜ਼ਰੂਰੀ ਹੈ ਸੁਲਹਬੇ ਢਾਰਿਆਂ ਦੀ ਗੱਲ।

ਕਿਸੇ ਇਕ ਦੀ ਨਹੀਂ ਕਰਨੀ, ਕਰੋ ਅੱਜ ਸਾਰਿਆਂ ਦੀ ਗੱਲ,
ਅਜੋਕੇ ਦੌਰ ਦੇ ਵਿਚ ਟੁੱਟਦੇ ਭਾਈਚਾਰਿਆਂ ਦੀ ਗੱਲ।

ਹਨੇਰਾ ਪਾਉਣ ਦੀ ਕੋਸ਼ਿਸ਼ 'ਚ ਫਿਰਦੈਂ ਐ ਵਪਾਰੀਓ,
ਨਵੇਂ ਸਿਰ ਤੁਰ ਪਈ ਹੈ ਨੂਰ ਦੇ ਵਣਜਾਰਿਆਂ ਦੀ ਗੱਲ।

ਹਨੇਰੀ ਬਣ ਚੜ੍ਹੇ ਨੇ 'ਗੈਟ' ਤੇ 'ਪੇਟੈਂਟ' ਸਮਝੌਤੇ,
ਬਚਾਉਣੀ ਹੈ ਅਸਾਂ ਰਲ -ਮਿਲਕੇ ਖੇਤਾਂ-ਕਿਆਰਿਆਂ ਦੀ ਗਲ।

ਕਲਮਕਾਰੋ! ਸਮੇਂ ਦੀ ਲੋੜ ਹੈ, ਇਤਿਹਾਸ ਖੁਦ ਸਿਰਜੋ,
ਬਣੇ ਇਤਹਾਸ ਯਾਰੋ! ਲੋਕਤਾ ਤੋਂ ਵਾਰਿਆਂ ਦੀ ਗੱਲ।

ਇੱਕਲੀ ਜਿੰਦ ਤਾਈਂ ਕਾਲਖ਼ਾਂ ਨੇ ਘੇਰਿਆ 'ਦਰਦੀ',
ਜ਼ਰਾ ਛੇਤੀ ਸੁਣਾਵੀਂ ਆ ਕੇ ਚੰਨਾਂ-ਤਾਰਿਆਂ ਦੀ ਗੱਲ।

*ਪਿੰਡ ਤੇ ਡ:ਟਿੱਬਾ*
*ਜ਼ਿਲਾ ਕਪੂਰਥਲਾ*

# ਦੋ ਗ਼ਜ਼ਲਾਂ

*—ਲਖਵਿੰਦਰ ਸਿੰਘ ਬਾਜਵਾ*

ਮਾਣ ਨਾ ਸਕਿਆ ਬਹਾਰਾਂ ਇਹ ਗੁਨਾਹ ਦਿਲ ਦਾ ਰਿਹਾ।
ਫੁੱਲ ਤਾਂ ਗੁਲਸ਼ਨ ਦੇ ਅੰਦਰ ਰੋਜ਼ ਹੀ ਖਿਲਦਾ ਰਿਹਾ।

ਬੇ-ਫਿਕਰ ਹੋ ਕੇ ਮੈਂ ਸੌਂਦਾ ਜ਼ੁਲਫ਼ ਦੀ ਛਾਂਵੇਂ ਕਿਵੇਂ.
ਉਹ ਜਦੋਂ ਮਿਲਿਆ ਸ਼ਿਕਾਇਤਾਂ ਨਾਲ ਹੀ ਮਿਲਦਾ ਰਿਹਾ।

ਪਿਆਰ ਤੋਂ ਜੋ ਸੱਖਣਾ ਹੈ ਉਸ ਦਿਲ ਨੂੰ ਕੀ ਕਰਾਂ.
ਇਸ਼ਕ ਤਾਂ ਅਜ਼ਲਾਂ ਤੋਂ ਹੀ ਕਚਿਆਂ ਤੇ ਨੈ ਠਿਲ੍ਹਦਾ ਰਿਹਾ।

ਤੁਰ ਪਈ ਦੀਵੇ ਬੁਝਾਵਣ ਹੈ ਤੂਫਾਨੀ ਇਹ ਹਵਾ.
ਲੋੜ ਵੇਲੇ ਪਰ ਕੋਈ ਪੱਤਾ ਨਹੀਂ ਹਿਲਦਾ ਰਿਹਾ।

ਹੈ ਗਿਲਾ ਨਾ ਦੁਸ਼ਮਣਾਂ ਤੇ ਹੈ ਗਿਲਾ ਬਸ ਉਸ ਤੇ.
ਵੈਦਗੀ ਦੀ ਓਟ ਵਿੱਚ ਜੋ ਜ਼ਖਮ ਨੂੰ ਛਿਲਦਾ ਰਿਹਾ।

ਉਸ ਦੇ ਤਨ ਤੇ ਤਾਂ ਲੀਰਾਂ ਹੋਣੀਆਂ ਨੇ 'ਬਾਜਵਾ'.
ਜੋ ਲੰਗਾਰੇ ਕਿਸਮਤਾਂ ਦੇ ਉਮਰ ਭਰ ਸਿਲਦਾ ਰਿਹਾ।

-੨-

ਜੋ ਵੰਡਿਆ ਮੈਂ ਵੰਡਿਆ ਉਧਰ ਨਾ ਜਾਓ ਦੋਸਤੋ.
ਜੋ ਰਹਿ ਗਿਆ ਹੈ ਉਸ ਨੂੰ ਵੰਡਣੋਂ ਬਚਾਓ ਦੋਸਤੋ

ਉਹ ਹਿੰਦ ਹੈ ਜਾਂ ਪਾਕ ਹੈ ਜਿਥੇ ਹੈ ਉਥੇ ਠੀਕ ਹੈ.
ਟੋਟੇ ਸਲਾਮਤ ਰਹਿਣ ਦੋ ਦੇਵੋ ਸੁਝਾਉ ਦੋਸਤੋ

ਜਿਹਲਮ, ਚਨਾਬ ਵਸਦੇ ਅਜ਼ਲਾਂ ਦੇ ਤੀਕਰ ਰਹਿਣ ਇਹ.
ਸਤਿਲੁਜ ਤੇ ਗੰਗਾ ਵਿਚ ਵੀ ਆਵੇ ਨਾ ਘਾਓ ਦੋਸਤੋ

ਸਿਰਦਾਰੀਆਂ ਦੇ ਵਾਸਤੇ ਕੌਮਾਂ ਦਾ ਕਰਦੀ ਘਾਣ ਜੋ.
ਉਹ ਵੇਲ ਕੌੜੀ ਟੀਸੀਓਂ ਥੱਲੇ ਲੁਹਾਓ ਦੋਸਤੋ!

ਆਖੋ ਖਾਂ ਬਾਗਬਾਨ ਨੂੰ ਕੰਡੇ ਨਾ ਵਿੰਨ੍ਹਣ ਪੱਤੀਆਂ.
ਕੰਡਿਆਂ ਨੂੰ ਰਾਖੀ ਫੁੱਲ ਦੀ ਕਰਨਾ ਸਿਖਾਓ ਦੋਸਤੋ

ਘੁੰਡੀ ਦਿਲਾਂ ਵਿੱਚ ਰੱਖ ਨਾ ਤਲਖੀ ਫ਼ਿਜ਼ਾ ਵਿਚ ਘੋਲੀਏ.
ਆਚਾਰ ਤੇ ਵੀਚਾਰ ਸੰਗ ਗੱਲਾਂ ਮੁਕਾਓ ਦੋਸਤੋ

ਜੀਓ ਤੇ ਜੀਣ ਦੇਣ ਦੇ ਨੁਕਤੇ ਨੂੰ ਪੱਲੇ ਬੰਨ੍ਹ ਕੇ.
ਹੱਸਦੇ ਰੁਆਉਣੇ ਛੱਡ ਕੇ ਰੋਂਦੇ ਹਸਾਓ ਦੋਸਤੋ

ਨਾ ਰੱਬ ਦੇ ਵੱਖ ਰੱਖਿਆਂ, ਵੰਡਿਆ ਨਾ ਜਾਣਾ ਰੱਬ ਹੈ
ਐਵੇਂ ਹਵਾ ਦੇ ਵਿਚ ਵੀ ਲੀਕਾਂ ਨਾ ਪਾਓ ਦੋਸਤੋ!

ਭਾਈ ਕਦੇ ਨਾ ਟੁਟਦੇ ਦਿਲ ਤੋਂ ਨਾ ਜੇਕਰ ਤੋੜੀਏ.
ਸਭ ਨੂੰ ਬਣਾਉਣਾ ਆਪਣੇ ਪੱਗਾਂ ਵਟਾਓ ਦੋਸਤੋ।

ਵਕਤ ਮੁੱਠੀ ਵਿਚ ਹੋਵੇ ਹਰ ਵਕਤ ਇਨਸਾਨ ਦੇ.
ਗਿੱਦੜ ਸਿੰਙੀ ਪਿਆਰ ਦੀ ਐਸੀ ਸੁੰਘਾਓ ਦੋਸਤੋ।

ਐ ਦੋਸਤੋ ਇਸ ਜਗਤ ਨੂੰ ਜੰਨਤ ਦਾ ਜਾਮਾਂ ਪਾ ਦਿਓ.
ਅਮਨ ਦਾ ਫਿਰ 'ਬਾਜਵਾ' ਰਲ ਗੀਤ ਗਾਓ ਦੋਸਤੋ।

*ਜਗਜੀਤ ਨਗਰ (ਹਰੀ ਪੁਰ)*

# ਦੋ ਗ਼ਜ਼ਲਾਂ

— *ਚਰਨ ਸੀਚੇਵਾਲੀ*

ਜੇ ਨਾ ਮਨ ਦਾ ਚੇਤਰ ਖਿੜਿਆ ਫਿਰ ਕਿਧੱਰ ਨੂੰ ਜਾਵੇਂਗਾ।
ਜੇ ਨਾ ਰਾਗ ਬਿਲਾਵਲ ਤੁਰਿਆ ਫਿਰ ਕਿੱਧਰ ਨੂੰ ਜਾਵੇਂਗਾ।

ਸਾਰੀ ਰਾਤੀਂ ਅੱਖਰ ਫੜ ਫੜ ਤੂੰ ਅੱਖਰਾਂ ਨੂੰ ਰਿਹਾ ਰਿੜਕਦਾ,
ਹੁਣ ਵੀ ਜੇ ਅੰਮ੍ਰਿਤ ਨਾ ਵਰ੍ਹਿਆ ਫਿਰ ਕਿੱਧਰ ਨੂੰ ਜਾਵੇਂਗਾ।

ਤੂੰ ਤਾਂ ਝੀਲਾਂ, ਝਰਨੇ, ਪਰਬਤ ਸਭ ਕੁਝ ਰੱਖ ਸਰ੍ਹਾਣੇ ਸੁੱਤਾ,
ਹੁਣ ਵੀ ਜੇ ਫੁਰਨਾ ਨਾ ਫੁਰਿਆ ਫਿਰ ਕਿੱਧਰ ਨੂੰ ਜਾਵੇਂਗਾ।

ਜਿਸ ਸ਼ਿਅਰ ਤੇ ਹੁਬਿਆ ਫਿਰਦੈਂ ਲੰਘ ਗਿਆ ਜੇ ਸਿਰ ਦੇ ਉੱਤੋਂ,
ਜੇ ਨਾ ਦਿਲ 'ਚ ਯਾਰ ਉੱਤਰਿਆ! ਫਿਰ ਕਿੱਧਰ ਨੂੰ ਜਾਵੇਂਗਾ।

'ਚਰਨ' ਕਿਵੇਂ ਵਿਸਫੋਟ ਹੋ ਗਿਆ ਸਭ ਕੁਝ ਅੱਗ ਦੀ ਭੇਟ ਹੋ ਗਿਆ,
ਏਸ ਤਰਾਂ ਜੇਕਰ ਤੂੰ ਮਰਿਆ ਫਿਰ ਕਿੱਧਰ ਨੂੰ ਜਾਵੇਂਗਾ।

-੨-

ਅੱਖਰਾਂ ਨੂੰ ਸੁਰ-ਤਾਨ ਦਿਓ ਜੀ।
ਮੈਨੂੰ ਮੇਰੀ ਜ਼ੁਬਾਨ ਦਿਓ ਜੀ।

ਰਹਿਮ ਕਰੋ ਨੇਤਾ ਜੀ ਹੁਣ ਤਾਂ,
ਹੁਣ ਨਾ ਹੋਰ ਬਿਆਨ ਦਿਓ ਜੀ।

ਅੱਗ ਤੋਂ ਜਿਹੜਾ ਘਰ ਬਚਿਆ ਹੈ,
ਉਸ ਲਈ ਅਮਨ ਅਮਾਨ ਦਿਓ ਜੀ।

ਰਹਿਣ ਦਿਉ ਸਾਨੂੰ ਹੱਸਦੇ, ਸਾਡਾ
ਫੂਕ ਨਾ ਹਿੰਦੋਸਤਾਨ ਦਿਓ ਜੀ।

ਹੋਰ ਨਹੀਂ ਜੇ ਕੁਝ ਦੇ ਸਕਦੇ,
ਬਸ ਇਕ ਚੁੱਪ ਦਾ ਦਾਨ ਦਿਓ ਜੀ।

ਸਾਭੋਂ ਆਪਣੀ ਇਹ ਰੱਬਤਾਈ,
ਰਹਿਣ ਮੈਨੂੰ ਇਨਸਾਨ ਦਿਓ ਜੀ।

'ਚਰਨ' ਮੇਰੇ ਤੇ ਜੇ ਤੁੱਠੇ ਹੋ,
ਇਕ ਮਿੱਠੀ ਮੁਸਕਾਨ ਦਿਓ ਜੀ।

*੪੨੮ ਗੁਰੂ ਨਾਨਕਪੁਰਾ (ਵੈਸਟ)*
*ਡਾਕ. ਚੌਗਿੱਟੀ*
*ਜਲੰਧਰ ੧੪੪੦੦੯*

# ਗ਼ਜ਼ਲ

—*ਕਸ਼ਮੀਰ ਕਾਦਰ*

ਜੋ ਕੁਝ ਕਰਨਾ ਕਰੀ ਚਲੋ, ਪਰ ਪਰਦੇ ਨਾਲ,
ਮਾਲ ਬੇਗਾਨਾ ਚਰੀ ਚਲੋ, ਪਰ ਪਰਦੇ ਨਾਲ।

ਕੱਖ ਨਾ ਬੇਸ਼ਕ ਰਹੇ ਕਿਸੇ ਦੀ ਕੁੱਲੀ ਦਾ,
ਆਪਣੀ ਕੋਠੀ ਭਰੀ ਚਲੋ, ਪਰ ਪਰਦੇ ਨਾਲ।

ਜਿਨ੍ਹੇ ਬਣਾਈਆਂ ਲ਼ੇਫ ਤਲਾਈਆਂ ਤੁਹਾਡੇ ਲਈ,
ਉਸ ਦੀ ਖਿੱਚਦੇ ਦਰੀ ਚਲੋ, ਪਰ ਪਰਦੇ ਨਾਲ।

ਅੰਦਰੋਂ ਭਾਵੇਂ ਨਿਘਰਿਓ ਹੋਵੋਂ ਕੋਈ ਗੱਲ ਨਹੀਂ,
ਉਪਰੋਂ ਉਪਰੋਂ ਤਰੀ ਚਲੋ, ਪਰ ਪਰਦੇ ਨਾਲ।

ਦਾਜ ਨਹੀਂ ਲੈਣਾ ਨਬਜ਼ ਪਛਾਣੋ ਮੌਕੇ ਦੀ,
ਨਕਦੀ ਲੈ ਧਨ ਵਰੀ ਚਲੋ, ਪਰ ਪਰਦੇ ਨਾਲ।

ਝੂਠ ਤੁਹਾਨੂੰ ਜੇਕਰ ਬਹੁਤਾ ਫਲਦਾ ਹੈ,
ਸੱਚ ਤੋਂ ਪਰਦਾ ਕਰੀ ਚਲੋ, ਪਰ ਪਰਦੇ ਨਾਲ।

ਖ਼ੂਬ ਡਰਾਵੋ ਆਪਣੇ ਤੋਂ ਕਮਜ਼ੋਰਾਂ ਨੂੰ,
ਤਕੜੇ ਕੋਲੋਂ ਡਰੀ ਚਲੋ, ਪਰ ਪਰਦੇ ਨਾਲ।

ਸੌਖੀ ਨਹੀਂ ਹੈ ਜੁੱਤੀ ਖਾਣੀ ਚਾਂਦੀ ਦੀ,
ਇਹ ਵੀ 'ਦੁੱਖੜਾ' ਜਰੀ ਚਲੋ, ਪਰ ਪਰਦੇ ਨਾਲ।

ਡੁੱਬ ਕੇ ਭ੍ਰਿਸ਼ਟਾਚਾਰ ਦੇ ਗੰਦੇ ਛੱਪੜ ਵਿਚ,
ਸਣੇ ਜ਼ਮੀਰਾਂ ਮਰੀ ਚਲੋ, ਪਰ ਪਰਦੇ ਨਾਲ।

ਨਿਰਦੋਸ਼ੇ 'ਕਾਦਰ' ਨੂੰ ਸੂਲੀ ਚਾੜ੍ਹ ਦਿਓ,
ਮੁਜਰਿਮ ਕਰਦੇ ਬਰੀ ਚਲੋ, ਪਰ ਪਰਦੇ ਨਾਲ।

*ਗੁਰੂ ਨਾਨਕ ਕਾਲਜ,*
*ਸੁਖਚੈਨਆਣਾ ਸਾਹਿਬ*
*ਫਗਵਾੜਾ*

## ਕਦ ਖਤਮ ਹੋਵੇਗੀ ਘੜੀ ਮੇਰੇ ਇੰਤਜ਼ਾਰ ਦੀ

*— ਤਰਲੋਕ ਮਨਸੂਰ*

ਸੁਨਹਿਰੀ ਉਮਰ ਦੀ ਦਹਿਲੀਜ਼ ਤੋਂ ਲੰਘ ਆਇਆ ਹਾਂ ਮੈਂ।
ਹਾਰਾਂ ਤੇ ਜਿੱਤਾਂ ਦੀ ਦਾਸਤਾਨ—
ਸਮੇਂ ਦੀ ਕਿੱਲੀ ਤੇ ਟੰਗ ਆਇਆ ਹਾਂ ਮੈਂ
ਐਸੇ ਪੜਾਅ ਹਾਂ ਪਹੁੰਚਿਆ,
ਜਿਥੇ ਆ ਕੇ ਹਰ ਕੋਈ ਸੋਚਦਾ—
"ਅੱਗਾ ਨੇੜੇ ਆ ਗਿਆ ਹੈ,
ਰੱਬ ਨੂੰ ਹੁਣ ਧਿਆਵੀਏ
ਮਾਲਾ ਦੇ ਮਣਕੇ ਫੇਰੀਏ,
ਵਾਹਿਗੁਰੂ ਨੂੰ ਪਾਵੀਏ"
ਤਾਰਿਆਂ ਦੀ ਲੋਏ ਲੋਏ—
ਉੱਠ ਜਾਂਦਾ ਹਾਂ ਮੈਂ।
ਸ਼ੀਤ-ਜਲ ਇਸ਼ਨਾਨ ਕਰ ਕੇ—
ਧੂਫ-ਬੱਤ ਜਗਾਂਦਾ ਹਾਂ ਮੈਂ
ਭੁੱਲ ਕੇ ਬਖੇੜੇ ਜਗਤ ਦੇ,
ਮਾਇਆ ਦਾ ਮੋਹ ਤਿਆਗ ਕੇ
ਲਿਵ ਲਾ ਕੇ ਬੈਠਦਾ ਹਾਂ, ਸੱਚੇ ਰੱਬ ਦੀ
ਲੰਘ ਕੇ ਵਾਦੀ ਚੇਤਨਾ ਦੀ—
ਮੱਧ-ਹੋਸ਼ੀਆਂ ਦੀ ਹੋਸ਼ ਵਿਚ ਹਾਂ ਜਾਗਦਾ
ਟਿਕ ਗਏ ਮਨ ਦੇ ਮਾਨ ਸਰੋਵਰ ਉਤੇ,
ਤੇਰਾ ਸਾਇਆ ਜਿਹਾ...... ਲਹਿਰਾ ਜਾਂਦਾ ਹੈ
ਮੈਨੂੰ ਮੁੜ ਤੇਰਾ ਚੇਤਾ ਆ ਜਾਂਦਾ ਹੈ
ਦਿੱਤਾ ਹੱਥ ਤਾਂ ਖਿਚ ਲਿਆ ਤੂੰ ਵਫ਼ਾ ਦਾ,
ਉਮਰ-ਤਲੀ ਤੋਂ ਤੂੰ ਕਿਉਂ ਨਾ ਮੇਟੀ—
ਲੀਕ ਪਿਆਰ ਦੀ ?
ਕਦ ਖਤਮ ਹੋਵੇਗੀ ਘੜੀ,
ਮੇਰੇ ਇੰਤਜ਼ਾਰ ਦੀ ?

*੧੬੦ ਫੈਕਟਰੀ ਏਰੀਆ,*
*ਗੋਇੰਦਵਾਲ ਸਾਹਿਬ*

## ਬੁੱਧ ਆਤਮਾ

*—ਅਜੈਬ ਸਿੰਘ*

ਕੋਈ ਮਰੇ ਤੇ ਕੋਈ ਜੀਵੇ,
ਸੁੱਥਰਾ ਘੋਲ ਪਤਾਸੇ ਪੀਵੇ।

ਜਿਹੜੀ ਹਰ ਦਮ ਸ਼ਾਂਤ ਹੈ ਰਹਿੰਦੀ,
ਉਹੀ ਬੁੱਧ ਆਤਮਾ ਜੀਵੇ।

ਜਿਸ ਨੇ ਆਪੇ ਨੂੰ ਰੁਸ਼ਨਾਇਆ,
ਹੋਰ ਜਗਾਵੇ ਬੁਝਦੇ ਦੀਵੇ।

ਹੋਰਾਂ ਦੀ ਜੋ ਪਿਆਸ ਬੁਝਾਵੇ,
ਮੁਹਰਾ ਭੀ ਲੋਕਾਂ ਲਈ ਪੀਵੇ।

ਆਪ ਤੰਗੀ ਵਿਚ ਜੀਵਨ ਕੱਟੇ,
ਪੋਚੇ ਲਾਵੇ ਕੱਪੜੇ ਸੀਵੇ।

ਐਸੀ ਰੂਹ ਨੂੰ ਸਾਰੇ ਪੂਜਣ,
ਹੁੰਦੇ ਜਾਵਣ ਲੋਕੀਂ ਖੀਵੇ।

*ਅਸੀਸ ਦੀ ਮਾਲ ਕਪੂਰਥਲਾ*

## ਆਜ਼ਾਦੀ

ਕਹਿੰਦੇ ਨੇ ਸਾਰੇ ਦੇਸ਼ ਆਜ਼ਾਦ ਹੋ ਗਿਆ ਏ,
ਜ਼ਰਾ ਆਜ਼ਾਦ ਰਹਿਣ ਦੀ ਆਦਤ ਪਾ ਕੇ ਤੇ ਵੇਖੋ।

ਕਹਿੰਦੇ ਨੇ ਦੇਸ਼ ਵਿਚੋਂ ਗਰੀਬੀ ਮੁੱਕ ਚਲੀ ਏ,
ਜ਼ਰਾ ਗਰੀਬਾਂ ਦੀ ਬਸਤੀ ਵਿਚ ਜਾ ਕੇ ਤੇ ਵੇਖੋ।

ਕਹਿੰਦੇ ਨੇ ਗਊ ਦੇ ਗਲੇ ਤੋਂ ਛੁਰੀ ਲੱਥ ਗਈ ਏ,
ਜ਼ਰਾ ਲੋਕਾਂ ਨੂੰ ਮਾਸ ਖਾਣਾ ਛੁਡਾ ਕੇ ਤੇ ਵੇਖੋ।

ਕਹਿੰਦੇ ਨੇ ਬੇਟੇ ਔਰ ਬੇਟੀ ਮੇ ਫ਼ਰਕ ਨਹੀਂ ਹੈ,
ਜ਼ਰਾ ਬੇਟੀ ਦੇ ਜਨਮ ਤੇ ਮੁਸਕਰਾਕੇ ਤੇ ਵੇਖੋ।

ਕਹਿੰਦੇ ਨੇ ਨਾਰੀ ਨੂੰ ਦਰਜਾ ਬਰਾਬਰ ਦਾ ਮਿਲ ਗਿਆ ਏ,
ਜ਼ਰਾ ਸੱਚੇ ਮਨੋ ਨਾਰੀ ਨੂੰ ਵਡਿਆ ਕੇ ਤੇ ਵੇਖੋ।

ਕਹਿੰਦੇ ਨੇ ਜਾਤ ਪਾਤ ਦਾ ਭੇਦ ਖਤਮ ਹੋ ਗਿਆ ਏ,
ਜ਼ਰਾ ਗੈਰ ਜਾਤੀ ਨਾਲ ਰਿਸ਼ਤਾ ਬਣਾ ਕੇ ਤੇ ਵੇਖੋ।

ਕਹਿੰਦੇ ਨੇ ਬੱਚੇ ਰੱਬ ਦਾ ਰੂਪ ਹੁੰਦੇ ਨੇ,
ਜ਼ਰਾ ਅਨਾਥਆਲੇ ਦੇ ਬੱਚੇ ਨੂੰ ਅਪਣਾਕੇ ਤੇ ਦੇਖੋ।

ਕਹਿੰਦੇ ਨੇ ਦੇਸ਼ ਆਜ਼ਾਦ ਹੋ ਗਿਆ ਏ,
ਜ਼ਰਾ ਆਜ਼ਾਦ ਰਹਿਣ ਦੀ ਆਦਤ ਪਾ ਕੇ ਤੇ ਵੇਖੋ।

# .ਗਜ਼ਲ

—ਕਰਤਾਰ ਸਿੰਘ ਕਾਲੜਾ

ਜਦ ਵੀ ਹੱਸਕੇ ਆਪਾ ਘੋਲ ਘੁਮਾਈਦਾ,
ਤਾਂ ਕਿਧਰੇ ਹੈ ਭੇਤ ਸਜਣ ਦਾ ਪਾਈਦਾ!

ਹੋ ਕੇ ਸ਼ੂਮ ਪਿਆਰ ਨਿੱਘੇ ਬੋਲਾਂ ਤੋਂ,
ਹਰ ਬੰਦੇ ਨੂੰ ਵੈਰੀ ਨਹੀਂ ਬਣਾਈਦਾ!

ਸੋਚ ਜਦੋਂ ਸੁੰਗੜ ਜਾਂਦੀ ਹੈ ਨਿਜ ਤੀਕਰ,
ਸਮਝੋ ਕੁਝ ਕੁਝ ਮੂਲ 'ਚ ਰੋਜ਼ ਗਵਾਈਦਾ!

ਮੇਰਾ ਯਾਰ ਨਿਰਾਲਾ ਹੈ ਪਰ ਆਰਿਫ਼ ਹੈ,
ਸੀਖ ਕੇ ਅਕਲ ਦਾ ਦੀਵਾ ਉਸ ਨੂੰ ਪਾਈਦਾ।

ਖੋਲ੍ਹ ਪ੍ਰੇਮ ਦੀ ਤਾਕੀ ਉੱਚ ਨਿਸ਼ਾਨਾ ਰੱਖ,
ਵਸਤ ਨਿਗੂਣੀ 'ਤੇ ਨਈਂ ਮਨ ਭਰਮਾਈਦਾ!

"ਰੂਹ ਦਾ ਰਾਂਝਾ" ਰੋਕ ਬਾਬਲਾ ਪੁੱਛ ਉਸ ਨੂੰ,
ਜਿਸਮਾਂ ਦੇ ਬਦਲੇ ਹੈ ਕੀ ਰੁੱਸ ਜਾਈਦਾ ?

ਘਾਹ ਦੇ ਵਾਂਗਰ ਵਿਛ ਜਾਈਦਾ ਕਦਮਾਂ ਵਿਚ,
ਚਾਨਣ ਖ਼ਾਤਿਰ ਮਨ ਨੂੰ ਮੋਮ ਬਣਾਈਦਾ!

ਛਡ 'ਕਰਤਾਰ' "ਲਹੂ ਦੀ ਸਾਂਝ" ਦੇ ਨਾਟਕ ਨੂੰ,
'ਪਰ' ਨੂੰ ਜਦ 'ਨਿਜ' ਦੇ ਲੜ ਆਪੇ ਲਾਈਦਾ!

*(ਛਪਾਈ ਅਧੀਨ 'ਚਾਨਣ ਦੇ ਰੰਗ'*
*.ਗਜ਼ਲ- ਸੰਗ੍ਰਹਿ ਵਿਚੋਂ)*

*੩੮੨੯/੩ ਕਰਤਾਰ ਨਗਰ ਜਵੱਦੀ ਰੋਡ*
*ਲੁਧਿਆਣਾ-੨*

# .ਗਜ਼ਲ

—ਕੁਲਵੰਤ ਔਜਲਾ

ਬੇਚੈਨ ਬੰਦਿਆ ਤੂੰ ਉਮਰ ਭਰ,
ਚੈਨ ਲਈ ਭਟਕਦਾ ਹੀ ਮੁੱਕ ਜਾਏਂਗਾ।
ਤ੍ਰਿਹਾਏ ਯੁੱਗ ਵਿੱਚ ਕਿਸ ਨਦੀ ਦੇ,
ਗਲ ਲਗਕੇ ਪਿਆਸ ਬੁਝਾਏਂਗਾ।
ਕਿਸੇ ਦਿਨ ਤੜਕੇ ਹੀ ਨਿਕਲ ਤੁਰੇਂਗਾ,
ਨਿੱਤ ਦੇ ਝਮੇਲਿਆਂ ਦੀ ਖ਼ਾਤਰ।
ਕਿਸੇ ਦਿਨ ਅਜਨਬੀਆਂ ਵਾਂਗੂ,
ਗਈ ਰਾਤ ਨੂੰ ਵਾਪਸ ਘਰ ਆਏਂਗਾ।
ਖ਼ੁਸ਼ੀ ਦੇ ਕੁਝ ਪਲ ਜ਼ਰੂਰ ਦੇਣਗੇ ਦਸਤਕ,
ਤੇਰੇ ਦਰ, ਤੇ ਰਾਤ ਬਰਾਤੇ।
ਮੋਹ ਦੀਆਂ ਕੁਝ ਤੰਦਾਂ ਦੀ ਖ਼ਾਤਰ,
ਖੌਰੇ ਕਿੱਥੇ ਕਿੱਥੇ ਬਿਖ਼ਰ ਜਾਏਂਗਾ ?
ਰੂਹ ਦੀ ਹਰਿਆਵਲ ਲਈ ਕਦੇ ਬੀਜੇਂਗਾ,
ਗਮਲਿਆਂ ਵਿੱਚ ਹਰਿਆਵਲ।
ਕਦੇ ਪੋਤੇ ਪੋਤਰੀਆਂ ਨੂੰ ਪਰਚਾਵਣ ਲਈ,
ਪਾਰਕਾਂ ਵਿੱਚ ਵੀ ਲਿਜਾਏਂਗਾ।
ਰੂਟੀਨ ਵਿੱਚ ਕੈਦ ਜ਼ਿੰਦਗੀ,
ਕਿੰਨਾ ਕੁ ਚਿਰ ਦੇਵੇਗੀ ਮਨ ਨੂੰ ਸਕੂਨ।
ਸੁੱਕ ਗਏ ਦਰਿਆਵਾਂ ਦੀ ਰੇਤ ਵਾਂਗੂ,
ਇੱਕ ਦਿਨ ਲਿਸ਼ਕ ਹੀ ਰਹਿ ਜਾਏਂਗਾ।
ਠਹਿਰ ਜਾਹ ਬੀਜ ਨਾ ਕੰਡੇ,
ਮਨਾਂ ਦੇ ਬਾਗ-ਬਗੀਚਿਆਂ ਅੰਦਰ।
ਨਿਪੱਤਰੇ ਮੌਸਮ 'ਚ ਪਲ ਭਰ ਦੀ,
ਛਾਂ ਲਈ ਤਰਸ ਜਾਏਂਗਾ।
ਕੁਝ ਦਿਨ ਤਾਂ ਖ਼ੂਬ ਹੋਏਗੀ ਚਰਚਾ,
ਤੇਰੇ ਜੀਵਨ ਇਤਿਹਾਸ ਦੀ।
ਅੰਤਿਮ ਅਰਦਾਸ ਪਿਛੋਂ ਪਰ ਕੰਧ 'ਤੇ,
ਟੰਗੀ ਤਸਵੀਰ ਹੀ ਰਹਿ ਜਾਏਂਗਾ।

*੬੭, ਮਾਡਲ ਟਾਊਨ,*
*ਕਪੂਰਥਲਾ*

# ਦੱਖਣੀ ਅਫਰੀਕਾ ਦੀ ਯਾਤਰਾ

## ਕਿਸ਼ਤ-੨

—ਜਗਦੀਸ਼ ਸਿੰਘ

੪ ਦਸੰਬਰ ੧੯੯੯ । ਸ਼ਿਕਾਗੋ ਵਾਲੀਆਂ ਸਿੱਖ ਸੰਗਤਾਂ ਵੀ ਯੋਗੀ ਜੀ ਵਾਲੇ ਹੋਟਲ ਟੇਬਲ ਬੇ, ਵਿਚ ਆਈਆਂ ਹੋਈਆਂ ਸਨ ਅਤੇ ਭਾਰਤ ਤੋਂ ਆਏ ਨੇਤਾਵਾਂ ਦਾ ਸੁਆਗਤ ਸਤਿਕਾਰ ਕਰ ਰਹੀਆਂ ਸਨ। ਸ. ਤਰਲੋਚਨ ਸਿੰਘ ਦੇ ਭਾਰਤ ਦੇ ਘਟ ਗਿਣਤੀ ਕਮਿਸ਼ਨ ਦੇ ਉਪ ਚੇਅਰਮੈਨ ਜਿਹੇ ਅਹਿਮ ਅਹੁਦੇ ਉੱਤੇ ਬਿਰਾਜਮਾਨ ਹੋਣ ਦੀਆਂ ਕੰਨਸੋਆਂ ਵਾਯੂ ਮੰਡਲ ਵਿਚ ਸਨ। ਅੱਜ ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਹੋਰਾਂ ਦਾ ਪ੍ਰਵਚਨ ਇਥੋਂ ਦੇ ਸੇਂਟ ਮਾਰਕਸ ਗਿਰਜਾ ਘਰ ਦੇ ਹਾਲ ਵਿਚ ਸੀ। ਅਸੀਂ ਸਾਰੇ ਹੀ ਉਥੇ ਗਏ ਅਤੇ ਹੋਰ ਬਹੁਤ ਸਾਰਾ ਹਿੰਦੂ, ਸਿੱਖ ਤੇ ਈਸਾਈ ਭਾਈਚਾਰਾ ਵੀ ਸੀ। ਗਿਰਜਾ ਘਰ ਦਾ ਸਾਰਾ ਹਾਲ ਹੀ ਭਰਿਆ ਪਿਆ ਸੀ। ਅਸੀਂ ਇਹ ਵੀ ਦੇਖਿਆ ਕਿ ਬਾਕੀ ਪ੍ਰੋਗਰਾਮਾਂ ਦੇ ਐਨ ਉਲਟ ਇਥੇ ਚਾਹ ਪਾਣੀ ਯਾਨੀ ਨਾਸ਼ਤੇ ਦਾ ਵੀ ਵੱਖਰਾ ਪ੍ਰਬੰਧ ਸੀ।

ਯੋਗੀ ਜੀ ਦੇ ਭਾਸ਼ਨ ਦਾ ਵਿਸ਼ਾ ਸੀ "ਨਵੇਂ ਸਹੰਸਰੇ ਵਿਚ ਨਵੀਂ ਸ਼ਕਤੀ ਨਾਲ ਪਰਵੇਸ਼" (Entering the new Millenium with new Energy) ਯੋਗੀ ਜੀ ਨੇ ਉੱਚੇ ਸਟੇਜ ਤੇ ਰੱਖੀ ਕੁਰਸੀ ਤੇ ਸਸ਼ੋਭਿਤ ਹੋ ਕੇ ਵਿਚਾਰ ਰੱਖੇ। ਸੁੰਦਰ ਅੰਗਰੇਜ਼ੀ ਵਿਚ ਉਹਨਾਂ ਆਪਣੇ ਸ਼ਬਦਾਂ ਨਾਲ ਤਾਂ ਪ੍ਰਭਾਵਤ ਕੀਤਾ ਹੀ ਨਾਲ ਨਾਲ ਉਹਨਾਂ ਯੋਗ ਦੀਆਂ ਕੁਝ ਕਿਰਿਆਵਾਂ ਦਾ ਅਮਲੀ ਅਭਿਆਸ ਵੀ ਕਰਵਾਇਆ। ਟੇਪ ਰਿਕਾਰਡ ਦੀ ਮਦਦ ਨਾਲ ਸ਼ਬਦ-ਸੰਗੀਤ ਦੀ ਵੀ ਵਰਤੋਂ ਕੀਤੀ ਗਈ। ਬਹੁਤ ਸਾਰੇ ਗੋਰੇ ਅਤੇ ਕਾਲੇ ਲੋਕ ਹੋਰ ਧਰਮਾਂ ਵਾਲੇ ਵੀ ਆਏ ਸਨ ਅਤੇ ਉਹਨਾਂ ਉਤਸ਼ਾਹ ਪੂਰਬਕ ਯੋਗ ਅਭਿਆਸ ਵਿਚ ਹਿੱਸਾ ਲਿਆ। ਇਸ ਤੋਂ ਬਾਅਦ ਸੁਆਲ ਜੁਆਬ ਵੀ ਹੋਏ ਤਾਂ ਯੋਗੀ ਹੋਰਾਂ ਲੋਕਾਂ ਦੀਆਂ ਪੁੱਛਾਂ ਦਾ ਬਾਖੂਬੀ ਉੱਤਰ ਦਿੱਤਾ। ਸਾਰਾ ਪ੍ਰੋਗਰਾਮ ਬਹੁਤ ਪ੍ਰਭਾਵਸ਼ਾਲੀ ਰਿਹਾ। ਯੋਗੀ ਹੋਰਾਂ ਦੇ ਦਰਸ਼ਨਾਂ ਨੂੰ ਭੀੜਾਂ ਉਮਡ ਆਈਆਂ। ਯੋਗੀ ਜੀ ਦੇ ਆਪਣੇ ਗੋਰੇ ਅਮਰੀਕਨ ਸਿੰਘਾਂ, ਸਿੰਘਣੀਆਂ ਦਾ ਵਿਲੱਖਣ ਜਲੌਅ ਸੀ। ਇਹਨਾਂ ਵਿਚੋਂ ਹੀ ਇਕ ਸਾਦੀ ਪਰ ਪ੍ਰਭਾਵਸ਼ਾਲੀ ਸ਼ਖਸੀਅਤ ਸੀ ਸਰਦਾਰ ਸ਼ਿਵਾ ਸਿੰਘ ਖਾਲਸਾ ਜਿਸਦਾ ਪ੍ਰਭਾਵ ਇਸ ਪਾਰਲੀਮੈਂਟ ਅਤੇ ਪ੍ਰਚਾਰ ਸਾਧਨਾਂ ਵਿਚ ਵੀ ਬਹੁਤ ਸੀ। ਸ਼ਿਵਾ ਸਿੰਘ ਜੀ ਧਰਮ ਸੰਸਦ ਦੀ ਅੰਤਰ ਪਲੈਨਿੰਗ ਕਮੇਟੀ ਦਾ ਵੀ ਮੈਂਬਰ ਸੀ। ਅੱਜ ਦੀਆਂ ਅਖ਼ਬਾਰਾਂ ਵਿਚ ਧਰਮ ਸੰਸਦ ਦੇ ਮੁਖ ਕੇਂਦਰੀ ਆਯੋਜਨ ਤੋਂ ਕਿਤੇ ਜ਼ਿਆਦਾ ਯੋਗੀ ਜੀ ਦਾ ਜ਼ਿਕਰ ਸੀ। ਵੱਡੀਆਂ ਵੱਡੀਆਂ ਤਸਵੀਰਾਂ, ਖ਼ਬਰਾਂ ਲੇਖਾਂ ਅਤੇ ਵਾਰਤਾਲਾਪਾਂ ਨਾਲ ਸਫਿਆਂ ਦੇ ਸਫੇ ਭਰੇ ਹੋਏ ਸਨ। ਇਹ ਸਾਰੀ ਕਰਾਮਾਤ ਸ਼ਿਵਾ ਸਿੰਘ ਰਾਹੀਂ ਹੋਈ ਸੀ।

ਅੱਜ ਹੀ ਭਾਰਤ ਤੋਂ ਗਏ ਮਸ਼ਹੂਰ ਸੁਆਮੀ ਅਗਨੀ ਵੇਸ਼ ਦਾ ਭਾਸ਼ਨ ਹੋਇਆ ਜਿਸਦਾ ਵਿਸ਼ਾ ਸੀ "ਸਮਾਜਕ ਨਿਆਂ ਵਾਸਤੇ ਧਰਮ" Religion for Social Justice. ਭਾਰਤੀ ਸੰਸਕ੍ਰਿਤੀ ਅਤੇ ਸ਼ਾਸਤਰਾਂ ਦੇ ਉੱਘੇ ਵਿਦਵਾਨ ਡਾਕਟਰ ਕਰਨ ਸਿੰਘ ਹੋਰਾਂ ਨੇ ਇਕ ਅਹਿਮ ਵਿਸ਼ੇ ਤੇ ਅਹਿਮ ਭਾਸ਼ਨ ਦਿੱਤਾ। ਵਿਸ਼ਾ ਸੀ "ਇਕੀਵੀਂ ਸਦੀ ਵਿਚ ਅੰਤਰ ਧਰਮਾਂ ਦੀ ਏਕਤਾ" (interfaith Harmony in the 21st century) ਦਰ ਅਸਲ ਬਾਹਰ ਯੂਰਪ ਅਤੇ ਅਮਰੀਕਾ ਦੇ ਦੇਸ਼ਾਂ ਵਿਚ ਵੱਖ-ਵੱਖ ਧਰਮਾਂ ਦੇ ਅਨੁਯਾਈਆਂ ਵਿਚੋਂ ਚੰਗੇ ਲੋਕਾਂ ਨੇ ਇਕ ਲਹਿਰ ਚਲਾਈ ਹੋਈ ਹੈ ਗੁਣਾਂ ਦੀ ਸਾਂਝ ਦੀ। ਸਾਰਿਆਂ ਧਰਮਾਂ ਦੇ ਲੋਕ ਪਰਸਪਰ ਵਿਚਾਰ ਵਟਾਂਦਰੇ ਕਰਦੇ ਅਤੇ ਦੂਜੇ ਧਰਮਾਂ ਦਾ ਸਤਿਕਾਰ ਕਰਦੇ ਸਾਂਝੇ ਪ੍ਰੋਗਰਾਮ ਵੀ ਕਰਦੇ ਹਨ ਅਤੇ ਇਕ ਦੂਜੇ ਦੇ ਧਰਮਾਂ ਦੇ ਅਹਿਮ ਦਿਨਾਂ ਅਤੇ ਸਮਾਗਮਾਂ ਵਿਚ ਵੀ ਜਾਂਦੇ ਹਨ। ਇਸ ਦਾ ਨਾਮ ਉਹਨਾਂ ਇੰਟਰ ਫੇਥ ਰੱਖਿਆ ਹੋਇਆ ਹੈ ਜਾਂ ਇਹ ਨਾਮ ਪ੍ਰਸਿੱਧ ਹੋ ਗਿਆ ਹੈ। ਇਹ ਅੰਤਰ ਧਰਮਾਂ ਦੀ ਪਾਰਲੀਮੈਂਟ ਅਸਲ ਵਿਚ ਉਸੇ ਇੰਟਰਫੇਥ ਬੀਜ ਦਾ ਵੱਡਾ ਹੋਇਆ ਬ੍ਰਿਖ ਹੈ। ਦੁਨੀਆ ਵਿਚ ਧਰਮਾਂ ਨਸਲਾਂ ਰੰਗਾਂ ਦੇ ਨਾਂਅ ਤੇ ਕਲੇਸ਼ ਅਤੇ ਲੜਾਈਆਂ ਵੀ ਹਨ, ਪਰ ਇਹ ਲੋਕ ਵੀ ਹਨ ਜੋ ਸੰਜੋਗ, ਏਕਤਾ, ਮੇਲ, ਮਿਲਾਪ ਦੇ ਰਸਤੇ ਖੋਲ੍ਹਦੇ ਹਨ ਅਤੇ ਇਸ ਸੜਦੀ ਦੁਨੀਆਂ ਨੂੰ ਕੁਝ ਠੰਢ ਪਹੁੰਚਾਣ ਦਾ ਜਤਨ ਕਰਦੇ ਹਨ। ਡਾਕਟਰ ਕਰਨ ਸਿੰਘ ਭਾਸ਼ਣ ਕਰ ਕੇ ਬਾਹਰ ਨਿਕਲੇ ਤਾਂ ਲਾਬੀ ਵਿਚ ਕਾਫੀ ਭੀੜ ਵਿਚ ਉਹ ਸਾਨੂੰ ਮਿਲ ਪਏ। ਅਸੀਂ ਉਹਨਾਂ ਦੀਆਂ ਤਸਵੀਰਾਂ ਖਿਚੀਆਂ ਤਾਂ ਮੈਂ ਉਹਨਾਂ ਨੂੰ ਜੰਮੂ ਨਾਲ ਸੰਬੰਧਾਂ ਬਾਰੇ ਦਸਦਿਆਂ ਕਿਹਾ ਕਿ ਮੈਂ ਜੰਮੂ ਤੋਂ ਹਾਂ ਤਾਂ ਉਹਨਾਂ ਹੱਥ ਮਿਲਾਉਂਦਿਆਂ ਹੋਇਆ ਡੋਗਰੀ ਵਿਚ ਕਿਹਾ "ਕੀਆਂ ਸਰਦਾਰ ਜੀ" —

੫ ਦਸੰਬਰ ਕਾਫੀ ਸਰਗਰਮੀਆਂ ਭਰਿਆ ਦਿਨ ਰਿਹਾ। ਦਰਅਸਲ ਜਿਉਂ ਜਿਉਂ ਦਿਨ ਲੰਘ ਰਹੇ ਸਨ। ਸਾਨੂੰ ਆਲੇ ਦੁਆਲੇ ਨਾਲ ਵਾਕਫੀ ਹੋ ਰਹੀ ਸੀ ਅਤੇ ਅਸੀਂ ਵੀ ਵਿਸ਼ੇਸ਼

ਧਿਆਨ ਦਾ ਕੇਂਦਰ ਹੁੰਦੇ ਜਾ ਰਹੇ ਸਾਂ ਤਾਂ ਨਿਰੰਤਰ ਸਰਗਰਮੀਆਂ ਵਧਣੀਆਂ ਹੀ ਸਨ। ਇਥੇ ਇਕ ਦਸਤੂਰ ਜਿਹਾ ਹੀ ਸੀ ਕਿ ਆਪਣੇ ਆਪਣੇ ਪ੍ਰੋਗਰਾਮਾਂ ਦੇ ਇਸ਼ਤਿਹਾਰ ਛਾਪ ਕੇ ਵੰਡੇ ਜਾਂਦੇ ਸਨ। ਇਹ ਸੱਦਾ ਪੱਤਰ ਅਤੇ ਸੂਚਨਾ ਦਾ ਕੰਮ ਦਿੰਦੇ ਸਨ। ਕੇਵਲ ਪ੍ਰੋਗਰਾਮ ਪੁਸਤਕ ਪੜ੍ਹ, ਕੇ ਹੀ ਨਹੀ ਸਗੋਂ ਪ੍ਰੇਰਨਾ ਨਾਲ ਵੀ ਵੱਖ-ਵੱਖ ਪ੍ਰੋਗਰਾਮਾਂ ਵਿਚ ਜਾਇਆ ਜਾਂਦਾ ਸੀ। ਮਿਸਾਲ ਵਜੋਂ ਇਸਾਈਆਂ ਦੇ ਇਕ ਨਵੇਂ ਫਿਰਕੇ ਸੈਂਟੌਲੋਜੀ ਦੀ ਇਕ ਯੁਵਾ ਸੇਵਿਕਾ ਕਈ ਦਿਨਾਂ ਤੋਂ ਸਾਡੇ ਪਿੱਛੇ ਪਈ ਸੀ ਕਿ ਉਹਨਾਂ ਦੀ ਨੁਮਾਇਸ਼ ਦੇਖੀ ਜਾਵੇ ਉਹਨਾਂ ਦੇ ਧਰਮ ਆਚਾਰੀਆ (ਪ੍ਰਧਾਨ) ਨੂੰ ਮਿਲਿਆ ਜਾਵੇ ਜਦੋਂ ਵੀ ਉਹ ਮਿਲਦੀ ਬਹੁਤ ਜੋਸ਼ ਨਾਲ ਪ੍ਰੇਰਦੀ ਅੱਜ ਨਹੀਂ ਆ ਸਕੇ ਤਾਂ ਕਲ੍ਹ ਆ ਜਾਣਾ, ਰੋਜ਼ ਹੀ ਇਵੇਂ ਹੁੰਦਾ ਅਤੇ ਆਖ਼ਰ ਇਕ ਦਿਨ ੬ ਦਸੰਬਰ ਨੂੰ ਅਸੀਂ ਉਹਨਾਂ ਦੇ ਇਕੱਠ ਵਿਚ ਚੱਲੇ ਹੀ ਗਏ। ਅਸਾਂ ਵੀ ਆਪਣੇ ਪ੍ਰੋਗਰਾਮ ਜੋ ੭ ਦਸੰਬਰ ਨੂੰ ਹੋਣਾ ਸੀ। ਉਸ ਦੇ ਇਸ਼ਤਿਹਾਰ ਛਪਵਾ ਲਏ ਅਤੇ ਨਾਲ ਹੀ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਛਪਿਆ ਕਿਤਾਬਚਾ ਵੰਡਣਾ ਸ਼ੁਰੂ ਕਰ ਦਿੱਤਾ ਸੀ। ਇਸ ਸਾਰੇ ਕਾਸੇ ਨਾਲ ਸਰਗਰਮੀਆਂ ਦੀ ਚਾਲ ਬਹੁਤ ਤੇਜ਼ ਹੋ ਗਈ ਸੀ ਅਤੇ ਬੇ-ਆਰਾਮੀ ਮਾਲੂਮ ਨਹੀਂ ਸੀ ਹੁੰਦੀ। ਰਾਤ ਨੂੰ ਬਹੁਤ ਘੱਟ ਸਮਾਂ ਸੌਣ ਲਈ ਮਿਲਦਾ ਸੀ। ਉਸ ਵਿਚੋਂ ਵੀ ਬਹੁਤਾ ਜਾਗਦਿਆਂ ਲੰਘਦਾ। ਪਰ ਇਹ ਬਹੁਤ ਭਲਾ ਅਤੇ ਸਾਰਥਕ ਅਨੁਭਵ ਸੀ। ਸਾਰਾ ਦਿਨ ਵੱਡੇ ਹਾਲ ਵਿਚ ਜਾਂ ਕਲਾਸ ਰੂਮਾਂ ਵਿਚ ਲੈਕਚਰ ਹੁੰਦੇ। ਕਮਰਿਆਂ ਤੋਂ ਬਾਹਰ ਜੱਥਿਆਂ ਦੇ ਜੱਥੇ ਮਰਦ ਇਸਤਰੀਆਂ ਧਾਰਮਕ ਗੀਤ ਗਾਉਂਦੇ ਹੁੰਦੇ। ਕਿਤੇ ਖੁਲ੍ਹੇ ਸਟੇਡੀਅਮ ਵਿਚ ਸੰਗੀਤ ਦੇ ਪ੍ਰੋਗਰਾਮ ਚਲ ਰਹੇ ਹੁੰਦੇ। ਕਿਤੇ ਖੁੱਲ੍ਹੇ ਆਂਗਣ ਵਿਚ ਘਾਹ ਤੇ ਯੋਗਾ ਦੀਆਂ ਕਲਾਸਾਂ ਲੱਗੀਆਂ ਹੁੰਦੀਆਂ। ਕਿਸੇ ਦੀ ਤਸਵੀਰ ਅਸੀਂ ਖਿਚਦੇ ਕੋਈ ਸਾਡੀ, ਵੱਖ ਵੱਖ ਥਾਵਾਂ ਤੇ ਜਾਣ ਵਾਸਤੇ ਬੱਸਾਂ ਮੁਫ਼ਤ ਵਿਚ ਸਨ। ਸਮੁੱਚੇ ਤੌਰ ਤੇ ਅੰਤਰਾਸ਼ਟਰੀ ਧਾਰਮਕ ਮੇਲੇ ਦਾ ਦ੍ਰਿਸ਼ ਸੀ।

੫ ਤਾਰੀਖ਼ ਨੂੰ ਡਾ. ਸੰਗਤ ਸਿੰਘ ਅਮਰੀਕਾ ਵਾਲਿਆਂ ਦਾ ਭਾਸ਼ਨ ਸੀ, "ਅਧਿਆਤਮਕਤਾ ਵਿਚ ਸਿੱਖ ਗੁਰੂਆਂ ਦੀ ਦੇਣ" Contribution of The Sikh Guroos towards spirituality (ਇਸ ਤੋਂ ਪਹਿਲਾਂ ੨ ਦਸੰਬਰ ਨੂੰ ਡਾ. ਬਲਵੰਤ ਸਿੰਘ ਹੰਸਰਾ ਨੇ ਸਿੱਖ ਸਾਹਿਤ, ਗੁਰਬਾਣੀ ਅਤੇ ਵਾਤਾਵਰਨ ਉੱਤੇ ਭਾਸ਼ਨ ਦਿੱਤਾ ਸੀ। "The Sikh Scriptures & The Environment ਡਾ. ਸੰਗਤ ਸਿੰਘ ਹੋਰਾਂ ਪ੍ਰਮਾਤਮਾ ਇਕ ਹੈ God is one ਦੀ ਸਿੱਖ ਗੁਰੂਆਂ ਦੀ ਧਾਰਨਾ ਨੂੰ ਉਭਾਰਿਆ।

ਡਾ. ਬੀਬੀ ਇੰਦਰਜੀਤ ਕੌਰ (ਸੁਪਤਨੀ ਯੋਗੀ ਜੀ) ਅਤੇ ਸ. ਸ਼ਿਵਾ ਸਿੰਘ ਖਾਲਸਾ ਦਾ ਵਾਰਤਾਲਾਪ ਦਾ ਵਿਸ਼ਾ ਸੀ 'ਨਵੇਂ ਸਹੰਸਰੇ ਵਿਚ ਅਧਿਆਪਕ ਮੇਲ ਦੀ ਤਕਨਾਲੋਜੀ ਸ਼ਬਦ ਗੁਰੂ 'Shabad Guroo The Technology of spiritual Integration in the new millenium' ਮੁਸਲਮਾਨ ਅਤੇ ਸਿੱਖ ਬੀਤੇ ਤੋਂ ਸਿਖਿਆ ਅਤੇ ਭਵਿੱਖ ਵਾਸਤੇ ਦਿਸ਼ਾਵਾਂ (Muslim & Sikhs, Learning from the past and directions for the future) ਉੱਤੇ ਡਾ. ਬਲਵੰਤ ਹੰਸਰਾ ਅਤੇ ਡਾ. ਇਰਫਾਨ ਅਹਿਮਦ ਖਾਂ ਦੇ ਭਾਸ਼ਨ ਸਨ।

ਅੱਜ ਹੀ ਸ੍ਰੀ ਕੇਸ ਗੜ੍ਹ ਸਾਹਿਬ ਸ੍ਰੀ ਆਨੰਦਪੁਰ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ, ਪ੍ਰੋ. ਮਨਜੀਤ ਸਿੰਘ ਦਾ ਭਾਸ਼ਨ ਸੀ। ਅੱਜ ਲੋੜ ਹੈ ਇਕੱਠੇ ਹੋਣ ਦੀ (ਇਹ ਭਾਸ਼ਨ ਪੂਰੇ ਦਾ ਪੂਰਾ ਵਰਿਆਮ ਫਰਵਰੀ ੨੦੦੦ ਅੰਕ ਵਿਚ ਛਪ ਚੁੱਕਾ ਹੈ।

ਭਾਸ਼ਨਾਂ ਸਰਗਰਮੀਆਂ ਦਾ ਤਾਂ ਪਾਰਾਵਾਰ ਹੀ ਨਹੀਂ ਸੀ, ਪਰ ਇਕ ਵਿਅਕਤੀ ਆਪਣੀ ਭਾਸ਼ਨ ਕਲਾ ਨਾਲ ਸਭ ਕੁਝ ਬਹਾ ਕੇ ਲੈ ਗਿਆ। ਉਹਦਾ ਲੈਕਚਰ ਤਾਂ ਇਕ ਕਲਾਸ ਰੂਮ ਵਿਚ ਸੀ ਅਤੇ ਸ੍ਰੋਤੇ ਵੀ ਜ਼ਿਆਦਾ ਨਹੀਂ ਸਨ, ਪਰ ਭਾਸ਼ਨ ਕਲਾ ਦੀ ਜਾਦੂ ਬਿਆਨੀ ਨੇ ਕੀਲ ਲਿਆ। ਇਹ ਇਕ ਸਿੱਖ ਪ੍ਰਚਾਰਕ ਸੀ। ਪ੍ਰਚਾਰਕ ਨਹੀਂ, ਗੁਰਦੁਆਰੇ ਦਾ ਸੇਵਕ ਗ੍ਰੰਥੀ ਜਾਂ ਗਿਆਨੀ ਸੀ। ਗਿਆਨੀ ਸਰਵਣ ਸਿੰਘ ਅਮਰੀਕਾ ਤੋਂ ਆਇਆ ਹੋਇਆ, ਇਸ ਸਮਾਗਮ ਵਿਚ ਤਿੰਨ ਧਰਮਾਂ ਦੇ ਤਿੰਨ ਸਿਆਣੇ ਬੋਲੇ। ਈਸਾਈ ਧਰਮ ਦੇ ਫਾਦਰ ਅਪਾਇਨੋ, ਹਿੰਦੂ ਧਰਮ ਦੇ ਆਚਾਰੀਆ ਦਵੇਦੀ ਜੀ ਅਤੇ ਸਿੱਖ ਧਰਮ ਦੇ ਗਿਆਨੀ ਸਰਵਣ ਸਿੰਘ ਜੀ। ਵਿਸ਼ਾ ਸੀ 'ਅੰਤਰ ਧਰਮਾਂ ਦੇ ਪੇਸ਼ਾਵਰ ਧਰਮ ਕਾਮਿਆਂ ਦੀ ਸਭਾ ਕਾਇਮ ਕਰਨੀ। ਇਹ ਖੁਲ੍ਹਾ ਅਨੁਵਾਦ ਹੈ। ਅੰਗਰੇਜ਼ੀ ਵਿਚ ਪੂਰਾ ਏਜੰਡਾ ਸੀ। Towards Establishment of Interfaith clergy proffesional Association। ਕਲਰਜੀ ਸ਼ਬਦ ਦਾ ਅਰਥ ਹੈ, ਪਾਦਰੀ, ਗ੍ਰੰਥੀ, ਭਾਈ ਗਿਆਨੀ, ਪੰਡਿਤ ਪੁਜਾਰੀ ਆਦਿ। ਇਸ ਨੂੰ ਅਸੀਂ ਧਰਮ ਕਾਮੇ ਦਾ ਨਾਮ ਹੀ ਦਿੱਤਾ ਹੈ। ਇਸ ਸਭਾ ਵਿਚ ਅਸਾਂ ਤਿੰਨਾਂ ਹੀ ਵਿਦਵਾਨ ਬੁਲਾਰਿਆਂ ਨੂੰ ਸੁਣਿਆਂ, ਪਰ ਗਿਆਨੀ ਸਰਵਣ ਸਿੰਘ ਦੀ ਵੇਦਨਾ, ਅੰਗਰੇਜ਼ੀ ਜ਼ੁਬਾਨ ਤੇ ਉਹਨਾਂ ਦਾ ਅਧਿਕਾਰ ਅਤੇ ਵਿਸ਼ੇ ਦੀ ਡੂੰਘੀ ਪਕੜ ਸੀ। 'ਭਾਈਆ' 'ਗ੍ਰੰਥੀਆਂ' 'ਗਿਆਨੀ' ਦਾ ਪੱਖ ਉਹਨਾਂ ਬਹੁਤ ਯੋਗਤਾ ਨਾਲ ਪੇਸ਼ ਕੀਤਾ। ਉਹਨਾਂ ਇਹਨਾਂ ਸ਼ਬਦਾਂ ਨਾਲ ਆਪਣਾ ਭਾਸ਼ਣ ਸ਼ੁਰੂ ਕੀਤਾ।

At present time as far as my feelings are concerned most of the clergies are slaves to the management and they are not Independent. We are declaring, the religion should be an independent body but actually it is not. Even in

the past if you see, most of the religious leaders were under the control of the political people and the political people were using the religion as their weapon for there own political motive and the religious people also wanted to spread their religion, they also wanted the support of corrupt political people and as has happend in the past due to that there was bloodshed between human and heman but every body who does not believe in God, They labelled the religion as the most culprit in the society of human kind..... The true story is that the political people actually let the bloodshed in the world. So the main idea is that the religious people or not independent.......

"ਇਸ ਸਮੇਂ ਜਿੱਥੇ ਤਕ ਮੇਰੇ ਮਨੋਭਾਵਾਂ ਦਾ ਸਬੰਧ ਹੈ ਬਹੁਤ ਸਾਰੇ 'ਭਾਈ' ਪਰਬੰਧਕਾਂ ਦੇ ਗੁਲਾਮ ਹਨ ਅਤੇ ਉਹ ਆਜ਼ਾਦ ਨਹੀ ਹਨ। ਅਸੀਂ ਐਲਾਨ ਕਰਦੇ ਹਾਂ ਕਿ ਧਰਮ ਇਕ ਆਜ਼ਾਦ ਸੰਸਥਾ ਹੋਣਾ ਚਾਹੀਦਾ ਹੈ ਪਰ ਅਸਲ ਵਿਚ ਇਹ ਆਜ਼ਾਦ ਨਹੀਂ। ਤੁਸੀਂ ਬੀਤੇ ਸਮੇਂ ਤੇ ਝਾਤ ਮਾਰ ਕੇ ਵੇਖੋਗੇ ਤਾਂ ਬਹੁਤੇ ਧਾਰਮਕ ਆਗੂ ਸਿਆਸੀ ਲੋਕਾਂ ਦੇ ਅਧਿਕਾਰ ਹੇਠ ਸਨ ਅਤੇ ਸਿਆਸੀ ਲੋਕ ਧਰਮ ਨੂੰ ਆਪਣੇ ਸਿਆਸੀ ਮਨੋਰਥਾਂ ਵਾਸਤੇ ਹਥਿਆਰ ਵਜੋਂ ਵਰਤ ਰਹੇ ਸਨ। ਧਾਰਮਕ ਲੋਕ ਵੀ ਆਪਣੇ ਧਰਮ ਨੂੰ ਫੈਲਾਉਣਾ ਚਾਹੁੰਦੇ ਸਨ। ਉਹ ਵੀ ਭ੍ਰਸ਼ਟ ਸਿਆਸੀ ਲੋਕਾਂ ਦਾ ਸਹਾਰਾ ਚਾਹੁੰਦੇ ਸਨ ਅਤੇ ਇਸ ਤਰ੍ਹਾਂ ਬੀਤੇ ਸਮੇਂ ਵਿਚ ਕਈ ਵਾਰ ਵਾਪਰਿਆ ਹੈ ਇਥੇ ਇਨਸਾਨਾਂ ਦਾ ਇਨਸਾਨਾਂ ਦਰਮਿਆਨ ਖ਼ੂਨ ਡੁਲਿਆ। ਪਰ ਹਰ ਉਹ ਬੰਦਾ ਜੋ ਰੱਬ ਵਿਚ ਯਕੀਨ ਨਹੀਂ ਸੀ ਰਖਦਾ ਉਹਨੇ ਧਰਮ ਨੂੰ ਹੀ ਸਭ ਤੋਂ ਵਡਾ ਦੋਸ਼ੀ ਮੰਨਿਆ ......... ਪਰ ਇਹ ਗੱਲ ਸੱਚੀ ਨਹੀਂ। ਸੱਚੀ ਕਹਾਣੀ ਤਾਂ ਇਹ ਹੈ ਕਿ ਸਿਆਸੀ ਲੋਕ ਅਸਲ ਵਿਚ ਖ਼ੂਨ ਖਰਾਬਾ ਕਰਾਉਂਦੇ ਰਹੇ। ਸੋ ਮੁਖ ਵਿਚਾਰ ਇਹ ਹੈ ਕਿ ਧਾਰਮਕ ਲੋਕ ਆਜ਼ਾਦ ਨਹੀ ਹਨ।

ਧਰਮ ਦੀ ਪ੍ਰੀਭਾਸ਼ਾ ਹੈ ਆਤਮਾ ਦੀ ਸਾਇੰਸ ਅਤੇ ਮਨੁੱਖੀ ਮਨ ਦੇ ਸਮਝਣ ਵਾਸਤੇ ਇਹ ਸਭ ਤੋਂ ਔਖਾ ਵਿਸ਼ਾ ਹੈ। ਜੇ ਤੁਸੀ ਸਾਇੰਸ ਜਾਂ ਬਾਈਓਲੋਜੀ ਜਾਂ ਜ਼ੂਔਲੋਜੀ ਜਾਂ ਕਿਸੇ ਵੀ ਪ੍ਰਕਾਰ ਦੇ ਪ੍ਰੋਫੈਸਰ ਬਣ ਜਾਓ ਤੁਹਾਡਾ ਸਮਾਜ ਵਿਚ ਵਾਹਵਾ ਮਾਨ ਸਨਮਾਨ ਬਣ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਜੇ ਤੁਸੀਂ ਪ੍ਰੋਫੈਸਰ ਬਣ ਜਾਓ ਤਾਂ ਹਰ ਕੋਈ ਤੁਹਾਡੇ ਨਾਲ ਸਬੰਧ ਬਨਾਉਣਾ ਚਾਹੇਗਾ। ਉਹ ਆਪਣੇ ਬੱਚਿਆਂ ਨੂੰ ਤੁਹਾਡੇ ਪਰਿਵਾਰ ਨਾਲ ਵਿਆਹੁਣ ਦਾ ਜਤਣ ਕਰਣਗੇ ਪਰ ਜੇ ਅਸੀਂ ਗ੍ਰੰਥੀ ਪੁਜਾਰੀ ਬਣ ਜਾਈਏ ? ਮੈਂ ਵੀ ਪ੍ਰੋਫੈਸਰਾਂ ਜਾਂ ਇੰਨਜੀਨੀਅਰਾਂ ਦੀ ਤੁਲਨਾ ਵਿਚ ਇਜ਼ਤ ਨਹੀਂ ਪਾਉਂਦਾ।

ਮੇਰੇ ਬਾਪ ਨੇ ਕਿਹਾ ਸੀ ਕਿ ਜੇ ਤੂੰ ਗਿਆਨੀ ਹੀ ਬਣਿਆ ਰਿਹਾ ਤਾਂ ਸਾਰੀ ਉਮਰ ਕੰਵਾਰਾ ਹੀ ਰਹੇਂਗਾ। ਖ਼ੁਸ਼ਕਿਸਮਤੀ ਨਾਲ ਮੈਨੂੰ ਇਕ ਭਲੀ ਧਰਮਪਤਨੀ ਮਿਲ ਗਈ। ਉਸ ਬਾਦ ਮੇਰੇ ਪਿਤਾ ਨੇ ਕਹਿਣਾ ਸ਼ੁਰੂ ਕਰ ਦਿਤਾ ਕਿ ਜੇ ਤੂੰ ਗਿਆਨੀ ਹੀ ਬਣਿਆ ਰਿਹਾ ਤਾਂ ਤੇਰੇ ਬਚਿਆਂ ਦਾ ਵਿਆਹ ਸ਼ਾਇਦ ਨਾ ਹੋਵੇ। ਅਤੇ ਮੈਂ ਜਾਣਦਾ ਹਾਂ ਕਿ ਆਪਣੇ ਦੇਸ਼ ਵਿਚ ਮੇਰੇ ਆਪਣੇ ਲੋਕਾਂ ਵਲੋਂ ਮੇਰੇ ਨਾਲ ਕੀਹ ਸਲੂਕ ਹੋਇਆ। ਮੈਂ ਉਹਨਾਂ ਲੋਕਾਂ ਨੂੰ ਏਸ ਕਰਕੇ ਦੋਸ਼ ਨਹੀਂ ਦੇ ਰਿਹਾ ਕਿਉਂਕਿ ਉਹ ਅਗਿਆਨੀ ਲੋਕ ਸਨ।

ਜੇ ਧਰਮ ਆਤਮਾ ਦੀ ਸਾਇੰਸ ਹੈ, ਤਾਂ ਅਸੀਂ ਬਤੌਰ ਗ੍ਰੰਥੀ, ਭਾਈ ਜਾਂ ਗਿਆਨੀ ਉਸ ਸਾਇੰਸ ਦੇ ਪ੍ਰੋਫੈਸਰ ਹਾਂ। ਮੈਂ ਜਾਣਦਾ ਹਾਂ ਕਿ ਸਿਆਸੀ ਬੰਦੇ ਦੁਨੀਆ ਵਿਚ ਅਮਨ ਕਾਇਮ ਨਹੀਂ ਕਰ ਸਕੇ। ਇਹ ਗਲ ਸੌ ਫੀਸਦੀ ਸੱਚ ਹੈ। ਜੇ ਮੈਂ ਸੱਚਾ ਨਹੀਂ ਤਾਂ ਦੱਸੋ ਕਿ ਸੰਸਾਰ ਵਿਚ ਜੰਗਾਂ ਕਿਉਂ ਹੁੰਦੀਆਂ ਹਨ ਅਤੇ ਸਿਆਸੀ ਲੋਕ ਅਮਨ ਕਾਇਮ ਨਾ ਕਰ ਸਕੇ, ਸਰਕਾਰਾਂ ਵਲੋਂ ਕਾਊਂਸਲਰ ਅਤੇ ਸੋਸ਼ਲ ਵਰਕਰ ਪਰਿਵਾਰਾਂ ਵਿਚ ਸ਼ਾਂਤੀ ਨਾ ਕਾਇਮ ਕਰ ਸਕੇ ਉਹ ਪਤੀ-ਪਤਨੀ ਵਿਚ ਇਕ ਸੁਰਤਾ ਨਾ ਬਣਾ ਸਕੇ। ਉਹ ਹਸਪਤਾਲਾਂ ਵਿਚ ਕਈ ਮਰ ਰਹੇ ਮਰੀਜ਼ਾਂ ਨੂੰ ਬਚਾ ਨਾ ਸਕੇ। .........ਅਤੇ ਮੌਤ ਸਮੇਂ ਡਾਕਟਰ ਕੀ ਆਖਦੇ ਹਨ "ਅਫਸੋਸ ਹੈ ਮੈਂ ਕੁਝ ਨਹੀਂ ਕਰ ਸਕਦਾ ਹੁਣ ਅਰਦਾਸ ਹੀ ਕਰੋ।"

The doctor is paid 33 or 35 dollars and how much the Giani and the Priest and other people are paid. We are the lowest paid.

ਡਾਕਟਰ ਨੂੰ ਤਾਂ ੩੩ ਜਾਂ ੩੫ ਡਾਲਰ ਦਿਤੇ ਜਾਂਦੇ ਹਨ ਅਤੇ ਗਿਆਨੀ ਪਾਦਰੀ ਜਾਂ ਪੁਜਾਰੀ ਨੂੰ ਕੀਹ ਦਿਤਾ ਜਾਂਦਾ ਹੈ। ਸਾਨੂੰ ਸਭ ਤੋਂ ਘੱਟ ਦਿਤਾ ਜਾਂਦਾ ਹੈ।

ਉਹ ਕੌਂਸਲਰਾਂ ਨੂੰ ਦਿੰਦੇ ਹਨ, ਸਰਕਾਰ ਨੂੰ ਦਿੰਦੇ ਹਨ, ਵਕੀਲਾਂ ਨੂੰ ਇਥੋਂ ਤਕ ਕਿ ਜੱਜਾਂ ਨੂੰ ਵੀ ਮਾਇਆ ਦਿੰਦੇ ਹਨ ਹਰ ਕਿਸੇ ਨੂੰ ਦਿੰਦੇ ਹਨ। ਸਾਡੀ ਵਾਰੀ ਆਖਦੇ ਹਨ ਅਛਾ ਗਿਆਨੀ ਜੀ ਧੰਨਵਾਦ। ਤੁਹਾਨੂੰ ਗੁਰਦੁਆਰਾ ਦਿੰਦਾ ਹੈ।

You are paid by the Gurdwara.

ਗਿਆਨੀ ਸਵਰਨ ਸਿੰਘ ਇਕਲੇ ਇਕਲੇ ਨੁਕਤੇ ਤੇ ਬੋਲੇ। ਤਕਰੀਰ ਵਿਚ ਰੌਚਕਤਾ ਸੀ, ਇਕ ਸਫਲ ਵਕੀਲ ਵਾਂਗ ਉਹਨਾਂ ਗ੍ਰੰਥੀਆਂ ਪੁਜਾਰੀਆਂ ਦਾ ਪੱਖ ਪੇਸ਼ ਕੀਤਾ (ਹੋ ਸਕਿਆ ਤਾਂ ਸਾਰੀ ਤਕਰੀਰ ਵੀ ਛਾਪ ਦਿਆਂਗੇ) ਤਾਤਪਰਜ ਇਹ ਸੀ ਕਿ

ਸਿਖ ਧਰਮ ਵਿਚ ਇਹਨਾਂ ਲੋਕਾਂ ਗ੍ਰੰਥੀਆਂ, ਭਾਈਆਂ, ਗਿਆਨੀਆਂ ਆਦਿ ਨੂੰ ਇਜ਼ਤ ਨਾਲ ਨਹੀ ਵੇਖਿਆ ਜਾਂਦਾ ਉਹਨਾਂ ਕਿਹਾ—Finally I can say, we are treated as beggars. We are always looking at the hands of the people so that they give us enough money. In that situation how can you expect the sipirtual food from us Impossible.

ਅਸੀਂ ਮੰਗਤਿਆਂ ਵਾਂਹ ਸਮਝੇ ਜਾਂਦੇ ਹਾਂ। ਅਸ਼ੀਂ ਮਾਇਆ ਵਾਸਤੇ ਹਮੇਸ਼ਾ ਦੂਸਰਿਆਂ ਦੇ ਹੱਥਾਂ ਵੱਲ ਵੇਖਦੇ ਹਾਂ। ਇਸ ਹਾਲਤ ਵਿਚ ਸਾਡੇ ਪਾਸੋਂ ਅਧਿਆਤਮਕ ਖੁਰਾਕ ਦੀ ਉਮੀਦ ਕਿੱਥੇ ਰਖੀ ਜਾ ਸਕਦੀ ਹੈ — ਅਸੰਭਵ ਹੈ।

ਗਿਆਨੀ ਸਵਰਨ ਸਿੰਘ ਨੇ ਕਿਹਾ ਕਿ ਸਾਡੇ ਲੋਕਾਂ ਨੂੰ ਸਭ ਤੋਂ ਘੱਟ ਪੈਸੇ ਦਿਤੇ ਜਾਂਦੇ ਹਨ। ਸਾਡਾ ਕੰਮ ਕੀ ਹੁੰਦਾ ਹੈ? ਗੁਰਦੁਆਰਾ ਸਾਹਿਬ Temple ਦੇ ਦੁਆਰ ਖੋਹਲਣੇ, ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ, ਲੋਕਾਂ ਵਾਸਤੇ ਅਰਦਾਸ ਕਰਨੀ ਤੇ ਬਸ ਇਹ ਸਭ ਕੁਝ ਬੁਤ ਪੂਜਾ ਵਾਂਗ ਹੈ। ਕਿਉਂਕਿ ਮਹਾਨ ਸਿਖ ਭਾਈ ਘਨਈਆ ਨੂੰ ਜਦੋਂ ਪੁਛਿਆ ਗਿਆ ਕਿ ਮੂਰਤੀ ਪੂਜਾ ਤੇ ਗੁਰੂ ਦੀ ਪੂਜਾ ਵਿਚ ਕੀ ਫਰਕ ਹੈ ? ਤਾਂ ਉਹਨਾਂ ਕਿਹਾ ਕਿ ਬੁਨਿਆਦੀ ਤੌਰ ਤੇ ਕੋਈ ਫਰਕ ਨਹੀਂ ਕਿਉਂਕਿ ਜੇ ਤੁਸੀ ਗੁਰੂ ਜੀ ਕੋਲ ਜਾਓ, ਕੁਝ ਨਾ ਸੁਣੋ ਜਾਂ ਮੂਰਤੀ ਕੋਲ ਜਾਓ ਤਾਂ ਇਕੋ ਹੀ ਗਲ ਹੈ ਪਰ ਜੇ ਤੁਸੀ ਗੁਰੂ ਕੋਲ ਜਾਓ। ਗੁਰੂ ਬੋਲੇ, ਤੁਸੀਂ ਸੁਣੋ ਤਾਂ ਇਸ ਗਲ ਵਿਚ ਫਰਕ ਹੈ। ਪਰ ਅਜ ਕਲ ਕਿੰਨੇ ਕੁ ਲੋਕ ਹਨ ਜੋ ਗੁਰੂ ਨੂੰ ਸੁਣਦੇ ਹਨ?

ਗਿਆਨੀ ਸਰਵਣ ਸਿੰਘ ਦੀ ਗੱਲ ਠੀਕ ਸੀ ਜਾਂ ਗਲਤ ਪਰ ਉਹਨ੍ਹਾਂ ਆਪਣੀ ਭਾਸ਼ਣ ਸ਼ੈਲੀ ਨਾਲ ਆਪਣੇ ਪੱਖ ਵਿਚ ਜ਼ਬਰਦਸਤ ਪ੍ਰਭਾਵ ਪਾਇਆ। ਉਸ ਛੋਟੀ ਜਿਹੀ ਗਿਣਤੀ ਦੀ ਸੰਗਤ ਵਿਚ ਅਮਰੀਕਾ ਤੋਂ ਆਏ ਸਾਰੇ ਸਿੱਖ ਬੈਠੇ ਸਨ। ਜੋ ਉਥੋਂ ਦੇ ਗੁਰਦੁਆਰਿਆਂ ਦੇ ਪ੍ਰਬੰਧਕ ਵੀ ਹੋਣਗੇ। ਸਵਾਏ ਇਕ ਮਾਮੂਲੀ ਜਿਹੇ ਪ੍ਰਤੀਕਰਮ ਦੇ ਕਿ ਭਾਈਆਂ ਦੀ ਤੇ ਨਹੀਂ ਪਰ ਗਿਆਨੀਆਂ ਦੀ ਸੇਵਾ ਚੰਗੀ ਕੀਤੀ ਜਾਂਦੀ ਹੈ ਕਿਸੇ ਨੇ ਵੀ ਇਸ ਮਸਲੇ ਤੇ ਗਿਆਨੀ ਜੀ ਦੀ ਨਾ ਹਾਮੀ ਭਰੀ ਨਾ ਕਿੰਤੂ ਕੀਤਾ। ਦੇਖਣਾ ਇਹ ਹੈ ਕਿ ਇੰਟਰਫੇਥ ਕਲਰਜੀ ਪ੍ਰੋਫੈਸ਼ਨਲ ਐਸੋਸੀਏਸ਼ਨ ਕਦ ਬਣਦੀ ਹੈ ਤੇ ਉਸ ਦਾ ਕੀ ਅਸਰ ਹੁੰਦਾ ਹੈ? ਅਮਰੀਕਾ ਵਿਚ ਤਾਂ ਇਸ ਐਸੋਸੀਏਸ਼ਨ ਨਾਲ ਰੁਜ਼ਗਾਰ ਦੀ ਹਾਲਤ ਚੰਗੀ ਹੋ ਸਕਦੀ ਹੈ, ਪਰ ਮਾਨਤਾ? ਕੀ ਸਿੱਖ ਭਾਈ ਜੀ, ਬਾਬਾ ਜੀ, ਦੀ ਮਾਨਤਾ ਈਸਾਈ ਧਰਮ ਦੇ ਪਾਦਰੀਆਂ ਸਮਾਨ ਹੋ ਸਕੇਗੀ? ਅਜੇ ਤਾਂ ਸਿੱਖ ਪੰਥ ਕੋਲ ਇਹ ਮਸਲਾ ਹੀ ਨਹੀਂ।

ਅੱਜ ਇਕ ਸਮਾਗਮ ਵਿਚ ਸ਼ਿਕਾਗੋ (ਅਮਰੀਕਾ) ਤੋਂ ਆਏ ਇਕ ਸਿੰਘ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਉਸ ਨੇ ਖੋਜ ਕਰਕੇ ਮੂਲ ਮੰਤਰ ਦੇ ਕੋਈ ੨੦੦ ਵੱਖ ਵੱਖ ਸਰੂਪ ਲੱਭੇ ਹਨ। ਹੁਣ ਸਾਰਿਆਂ ਨੂੰ ਪਤਾ ਹੈ ਕਿ ਇਸ ਗਲ ਤੇ ਅਕਾਲ ਤਖ਼ਤ ਤੋਂ ਹੁਕਮਨਾਮੇ ਜਾਰੀ ਹੋਏ ਹਨ ਅਤੇ ਵਿਦਵਾਨਾਂ ਨੂੰ ਤਨਖਾਹਾਂ ਲੱਗ ਚੁੱਕੀਆਂ ਹਨ। ਹੰਸਪਾਲ ਜੀ ਨੇ ਅੰਤ ਤੇ ਸੁਆਲ ਕੀਤਾ ਕਿ ਤੁਸੀਂ ਮੂਲ ਮੰਤਰ ਦੇ ਕਿਹੜੇ ਸਰੂਪ ਨੂੰ ਠੀਕ ਸਮਝਦੇ ਹੋ। ਉਹਨਾਂ ਜਵਾਬ ਦੇਣਾ ਸ਼ੁਰੂ ਕੀਤਾ ਪਰ ਵਕਤ ਦੀ ਘਾਟ ਦਾ ਵਾਸਤਾ ਪਾ ਕੇ ਗੱਲ ਦੱਬ ਦਿੱਤੀ ਗਈ। ਇਸ ਮੀਟਿੰਗ ਵਿਚ ਸ੍ਰੀ ਕੇਸਗੜ੍ਹ ਸਾਹਿਬ ਤਖ਼ਤ ਦੇ ਜਥੇਦਾਰ ਪ੍ਰੋ. ਮਨਜੀਤ ਸਿੰਘ ਜੀ ਵੀ ਹਾਜ਼ਰ ਸਨ। ਉਹਨਾਂ ਬਾਦ ਵਿਚ ਬਾਹਰ ਜਾ ਕੇ ਸਾਨੂੰ ਦੱਸਿਆ ਕਿ ਇਸ ਮਸਲੇ ਤੇ ਗਲ ਹੀ ਨਹੀਂ ਕਰਨੀ ਚਾਹੀਦੀ।

ਅੱਜ ਬਹੁਤ ਸਾਰੇ ਵਿਸ਼ਿਆਂ ਤੇ ਵੱਖ-ਵੱਖ ਥਾਵਾਂ ਤੇ ਭਾਸ਼ਨ ਹੋਏ ਖ਼ਾਸ ਕਰ ਕੇ ਅਮਨ ਦੇ ਵਿਸ਼ੇ ਨਾਲ ਸਬੰਧਤ ਸੁਆਮੀ ਚਿਤਾਆਨੰਦ ਸਰਸਵਤੀ ਦਾ। ਜੇ ਸਾਰੇ ਭਾਸ਼ਨਾਂ ਦੀ ਲਿਸਟ ਹੀ ਛਾਪਣੀ ਹੋਵੇ ਅਤੇ ਨਾਲ ਹੀ ਥੋੜ੍ਹੀ ਜਾਣਕਾਰੀ ਦੇਣੀ ਹੋਵੇ ਤਾਂ ਕਈ ਅੰਕ ਹੀ ਲੱਗ ਜਾਣ ਪਰ ਅੱਜ ਸ਼ਾਮ ਦੇ ਇਕ ਭਾਸ਼ਨ ਦੀ ਗਲ ਜ਼ਰੂਰੀ ਕਰਨੀ ਬਣਦੀ ਹੈ ਅਤੇ ਇਹ ਸਾਡੀ ਜ਼ਿੰਦਗੀ ਦੀ ਅਹਿਮ ਪ੍ਰਾਪਤੀ ਵੀ ਸੀ।

ਇਹ ਭਾਸ਼ਨ ਸੀ ਜਗਤ ਪ੍ਰਸਿੱਧ ਹਸਤੀ ਸਾਊਥ ਅਫ਼ਰੀਕਾ ਦੇ ਆਜ਼ਾਦੀ ਸੰਗਰਾਮ ਦੇ ਸੂਰਮੇ ਨੈਲਸਨ ਮੰਡੇਲਾ ਦਾ। ਨੈਲਸਨ ਮੰਡੇਲਾ ਬਾਰੇ ਉਤਸਕਤਾ ਏਸ ਗੱਲ ਦੀ ਨਹੀਂ ਸੀ ਕਿ ਉਹ ਕੀ ਕਹਿਣਗੇ ਸਗੋਂ ਇਹ ਸੀ ਕਿ ਉਹ ਕਿਹੋ ਜਿਹੇ ਹੋਣਗੇ। ਮੰਡੇਲਾ ਦੇ ਭਾਸ਼ਨ ਤੋਂ ਇਕ ਘੰਟਾ ਪਹਿਲਾਂ ਹੀ ਗੁਡ ਹੋਪ ਸੈਂਟਰ ਦੀਆਂ ਸਭ ਨੁਕਰਾਂ ਲੋਕਾਂ ਨਾਲ ਭਰ ਗਈਆਂ ਸਨ। ਥੱਲੇ ਖੁਲ੍ਹਾ ਗਰਾਊਂਡ ਅਤੇ ਪੌੜੀਆਂ ਤੇ ਬਣੀਆਂ ਬੈਠਣ ਦੀਆਂ ਥਾਵਾਂ ਤਾਂ ਫੁਲ ਸਨ ਖੜ੍ਹੇ ਲੋਕ ਵੀ ਬਹੁਤ ਸਨ। ਲਾਈਟਾਂ ਬਹੁਤ ਮੱਧਮ ਕਰ ਕੇ ਰੌਸ਼ਨੀ ਘਟਾਈ ਗਈ ਸੀ। ਸਟੇਜ ਤੋਂ ਬਾਰ ਬਾਰ ਅਨਾਊਂਸ ਹੋ ਰਿਹਾ ਸੀ ਕਿ ਜਦੋਂ ਮੰਡੇਲਾ ਜੀ ਆਉਣ ਤਾਂ ਕੋਈ ਵੀ ਜਣਾ ਕੈਮਰੇ ਦਾ ਫਲੈਸ਼ ਨਾ ਚਲਾਵੇ। ਨਾ ਹੀ ਸਟਿਲ ਕੈਮਰਾ ਅਤੇ ਨਾ ਹੀ ਵੀਡੀਓ ਕੈਮਰੇ ਦੀ ਰੌਸ਼ਨੀ ਹੋਵੇ। ਕਾਰਨ ਇਹ ਸੀ ਕਿ ਮੰਡੇਲਾ ਸਾਹਿਬ ਦੀਆਂ ਅੱਖਾਂ ਹੁਣ ਇਹ ਰੌਸ਼ਨੀ ਬਰਦਾਸ਼ਤ ਨਹੀਂ ਕਰਦੀਆਂ। ਅੱਜ ਸਾਊਥ ਅਫਰੀਕਾ ਦੇ ਲੋਕ ਵੀ ਭਾਰੀ ਗਿਣਤੀ ਵਿੱਚ ਆਏ ਹੋਏ ਸਨ। ਹਾਲ ਵਿਚ ਸਟੇਜ ਦੇ ਦੋਹੀਂ ਪਾਸੀਂ ਵੱਡੀਆਂ ਸਕਰੀਨਾ (ਪਰਦੇ) ਲੱਗੀਆਂ ਹੋਈਆਂ ਸਨ। ਜਿਸ ਤੇ ਫ਼ਿਲਮਾਂ ਜਾਂ ਵੀਡੀਓ ਰੀਲਾਂ ਚਲ ਰਹੀਆ ਸਨ। ਇਹਨਾਂ ਪਰਦਿਆਂ ਤੇ ਸਟੇਜ ਤੇ ਚੱਲਦੇ ਪ੍ਰੋਗਰਾਮਾਂ ਦੇ ਦ੍ਰਿਸ਼ ਵੀ ਰੋਜ਼ ਵੱਡੇ ਹੋ ਕੇ ਆਉਂਦੇ ਸਨ। ਅੱਜ ਮੰਡੇਲਾ ਆਗਮਨ ਤੋਂ ਪੂਰਵ ਜਦ ਵੀ ਪਰਦੇ ਤੇ ਉਹਨਾਂ ਦਾ ਚਿਹਰਾ ਦਿਖਾਇਆ

# ਸਮਾਚਾਰ ਦਰਸ਼ਨ

ਹੋਲਾ ਮਹੱਲਾ ਸਮਾਗਮ ਸੰਨ ੨੦੦੦ ਸ੍ਰੀ ਭੈਣੀ ਸਾਹਿਬ ਵਿਚ ਪੂਰਨ ਸ਼ਰਧਾ ਨਾਲ ਮਨਾਇਆ ਗਿਆ। ਸ੍ਰੀ ਸਤਿਗੁਰੂ ਜਗਜੀਤ ਜੀ ਦੇ ਦਰਸ਼ਨ ਮੁਖ ਆਕਰਸ਼ਣ ਸਨ। ਤਸਵੀਰ ਵਿਚ ਆਪ ਪੁਰਾਤਨ ਸਾਜ਼ ਤਾਊਸ (ਮੋਰ ਦੀ ਸ਼ਕਲ) ਦਾ ਵਾਦਨ ਕਰਦੇ ਹੋਏ ਖੁਦ ਕੀਰਤਨ ਦੀ ਅਗਵਾਈ ਕਰ ਰਹੇ ਦਰਸ਼ਨ ਦੇ ਰਹੇ ਹਨ।

ਨਾਮਧਾਰੀ ਸਮਾਗਮਾਂ ਦੀ ਇਕ ਵਿਸ਼ੇਸ਼ਤਾ, ਦਾਜ ਦਹੇਜ ਅਤੇ ਅਡੰਬਰ ਰਹਿਤ, ਸਾਮੂਹਕ ਅਨੰਦ ਕਾਰਜ ਹਨ।
[illegible] ਦੁਆਲੇ ਫੇਰੇ ਲੈ ਕੇ ਗ੍ਰਿਹਸਤ [illegible]

ਸ੍ਰੀ ਨਾਮਦੇਵ ਦਰਬਾਰ ਘੁਮਾਣ ਪੁਜਣ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਸੁਆਗਤ ਕਰਦੇ ਹੋਏ ਸ੍ਰੀ ਨਾਮਦੇਵ ਸਭਾ ਦੇ ਪ੍ਰਧਾਨ ਸ. ਅਵਤਾਰ ਸਿੰਘ ਧਾਮੀ, ਸ. ਗੁਰਚਰਨ ਸਿੰਘ ਸੈਕਟਰੀ ਨਾਮਦੇਵ ਦਰਬਾਰ, ਡਾ. ਡੀ. ਬੀ. ਰਾਏ ਮੁਖੀ ਪੰਜਾਬੀ ਵਿਭਾਗ ਦੁਆਬਾ ਕਾਲਜ, ਜਲੰਧਰ। ਸਤਿਗੁਰੂ ਜੀ ਦੇ ਪਿੱਛੇ ਦਿਸ ਰਹੇ ਹਨ ਸ੍ਰੀ ਸੀ. ਐਲ. ਲੱਕੀ ਸੈਕਟਰੀ ਜਨਰਲ।



ਸ੍ਰੀ ਸਤਿਗੁਰੂ ਜੀ ਦਾ ਬਾਬਾ ਨਾਮਦੇਵ ਦਰਬਾਰ ਘੁਮਾਣ ਪੁਜਣ ਦੀ ਉਡੀਕ ਵਿਚ ਖੜੇ ਸੁਆਗਤਾਰਥੀ—ਖੱਬਿਓਂ ਸੱਜੇ-ਸ. ਸੁੱਚਾ ਸਿੰਘ ਪ੍ਰਧਾਨ ਜ਼ਿਲਾ ਸੰਤ ਨਾਮਦੇਵ ਸਭਾ ਜਲੰਧਰ, ਸ੍ਰੀ ਮਨੋਹਰ ਲਾਲ ਸੀਨੀਅਰ ਮੀਤ ਪ੍ਰਧਾਨ, ਬਾਵਾ ਲਾਜਪਤ ਰਾਏ, ਬਾਬਾ ਗੁਰਚਰਨ ਸਿੰਘ ਸਕੱਤਰ ਨਾਮਦੇਵ ਦਰਬਾਰ ਕਮੇਟੀ, ਡਾ. ਡੀ. ਬੀ. ਰਾਏ ਮੁਖੀ ਪੰਜਾਬੀ ਵਿਭਾਗ ਦੁਆਬਾ ਕਾਲਜ ਜਲੰਧਰ, ਸਾਬਕਾ ਸਰਪੰਚ ਘੁਮਾਣ ਸ. ਜੋਗਿੰਦਰ ਸਿੰਘ ਜੋਗੀ, ਸ. ਪ੍ਰੇਮ ਸਿੰਘ ਮੀਤ ਪ੍ਰਧਾਨ [illegible] ਕਮੇਟੀ ਅਤੇ ਕੁਝ [illegible]

ਬਾਬਾ ਨਾਮਦੇਵ ਦਰਬਾਰ ਘੁਮਾਣ ਵਿਚ ਦੀਵਾਨ ਵਿਚ ਸਸ਼ੋਭਤ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਨਾਲ ਦਿਖਾਈ ਦੇ ਰਹੇ ਹਨ ਸੰਤ ਨਾਮਦੇਵ ਜੀ ਦੇ ਵੰਸ਼ਜ ਸੰਤ ਕ੍ਰਿਸ਼ਨਦਾਸ ਨਾਮਦਾਸ ਅਤੇ ਹੋਰ ਸੰਗਤਾਂ।

ਇਲਾਹੀ ਕੀਰਤਨ ਕਰਦਾ ਹੋਇਆ ਨਾਮਧਾਰੀ ਸੰਗੀਤਕਾਰਾਂ ਦਾ ਜੱਥਾ।

[illegible] ਸਤਿਗੁਰੂ ਜਗਜੀਤ ਸਿੰਘ [illegible] ਦਸਦੇ ਹੋਏ।
ਸ੍ਰੀ ਮਨੋਹਰ ਲਾਲ, ਸੀਨੀਅਰ ਮੀਤ ਪ੍ਰਧਾਨ ਸੰਤ ਨਾਮਦੇਵ ਸਭਾ ਜ਼ਿਲਾ ਜਲੰਧਰ ਵੀ ਨਜ਼ਰ ਆ ਰਹੇ ਹਨ।

ਹੋਲੇ ਮਹੱਲੇ ਦੇ ਅਵਸਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਵਲੋਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ 'ਸ੍ਰੀ ਦਸਮ ਗ੍ਰੰਥ' ਦੀ ਖੋਜ ਪ੍ਰਚਾਰ ਅਤੇ ਪ੍ਰਸਾਰ ਲਈ ਡਾ. ਰਤਨ ਸਿੰਘ ਜੱਗੀ ਨੂੰ ਅਸ਼ੀਰਵਾਦ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ।

ਮਾਸਕ ਵਰਿਆਮ ਦੇ ਪੰਜੀਵੇਂ ਵਰ੍ਹੇ (ਸਿਲਵਰ ਜੁਬਲੀ ਸਾਲ) ਦੇ ਸੰਬੰਧ ਵਿਚ ਹੋਲੇ ਮਹੱਲੇ ਤੇ ਇਕ ਵਿਸ਼ੇਸ਼ ਸਮਾਗਮ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਗਿਆ। ਸ੍ਰੀ ਸੁਖਜੀਤ ਸਿੰਘ, ਸੰਤ ਹਰਪਾਲ ਸਿੰਘ ਅਤੇ ਪ੍ਰੋ. ਤਾਰਾ ਸਿੰਘ ਅਨਜਾਣ ਨੇ ਵਰਿਆਮ ਦੇ ਸਫਰ ਦੀ ਗਾਥਾ ਬਿਆਨ ਕੀਤੀ। ਸਿਲਵਰ ਜੁਬਲੀ ਸਮਾਗਮਾਂ ਦੇ ਸ੍ਰੀ ਭੈਣੀ ਸਾਹਿਬ [illegible] ਜੀ ਵਰਿਆਮ ਸੰਪਾਦਕ ਨੂੰ [illegible] ਕੀਤਾ।

ਜਾਂਦਾ ਤਾਂ ਲੋਕ ਉੱਛਲ ਪੈਂਦੇ। ਖੜ੍ਹੇ ਹੋ ਕੇ ਉੱਚੀ ਸਾਰੀ ਐਸੀ ਆਵਾਜ਼ ਕੱਢਦੇ ਕਿ ਜਾਪਦਾ ਸੀ ਇਹ ਆਵਾਜ਼ ਸਾਰੀ ਦੁਨੀਆ ਵਿਚ ਪੁਜ ਜਾਵੇਗੀ। (ਦੱਖਣੀ ਅਫਰੀਕਾ ਦੇ ਲੋਕਾਂ ਦੀ ਆਵਾਜ਼ ਸਾਰੀ ਦੁਨੀਆਂ ਵਿਚ ਪੁੱਜੀ ਵੀ ਹੈ) ਦੀਵਾਨਗੀ ਦੀ ਹੱਦ ਤੱਕ ਲੋਕਾਂ ਦਾ ਜੋਸ਼ ਸੀ। ਕਿਸੇ ਲੀਡਰ ਦੀ ਆਪਣੇ ਲੋਕਾਂ ਵਿਚ ਏਨੀ ਹਰਮਨ ਪਿਆਰਤਾ ਅਲੋਕਾਰੀ ਦੀ ਹੱਦ ਤੱਕ ਸੀ। ੮੩ ਸਾਲਾਂ ਦਾ ਇਹ ਬੁੱਡਾ ਜਰਨੈਲ ਮੰਡੇਲਾ ਲੋਕਾਂ ਦੇ ਦਿਲ ਦੀਆਂ ਧੜਕਨਾਂ ਅਤੇ ਸਾਹਾਂ ਦੀ ਗਤੀ ਵਿਚ ਸਮਾਇਆ ਹੋਇਆ ਸੀ। ਉਹਨਾਂ ਵਾਸਤੇ ਜੀਂਦਾ ਜਾਗਦਾ ਪੈਗੰਬਰ ਸੀ। ਜਿਓਂ ਜਿਓਂ ਮੰਡੇਲਾ ਦੀ ਆਮਦ ਨੇੜੇ ਆ ਰਹੀ ਸੀ ਤਾਂ ਲੋਕਾਂ ਦੇ ਜੋਸ਼ ਦਾ ਉਬਾਲ ਹੋਰ ਵੀ ਵਧਦਾ ਜਾਂਦਾ ਸੀ। ਜਦੋਂ ਅੰਤ ਨੈਲਸਨ ਮੰਡੇਲਾ ਸਟੇਜ ਤੇ ਆਏ ਤਾਂ ਇਹ ਜੋਸ਼ ਸਿਖਰਾਂ ਛੋਹ ਗਿਆ। ਲਗਾਤਾਰ ਤਾੜੀਆਂ ਦੀ ਗੜਗੜਾਹਟ, ਅਤੇ ਜੋਸ਼ ਵਿਚ ਨਾਅਰੇ ਅਤੇ ਮੁੜ ਨਾਅਰੇ। ਮੰਡੇਲਾ ਸੂਟ ਪਾ ਕੇ ਆਏ। ਸਿੱਧਾ ਡੰਡੇ ਵਰਗਾ ਸਰੀਰ। ਲੋਕਾਂ ਨਾਲ ਹੱਥ ਹਲਾ ਹਲਾ ਕੇ ਸੁਆਗਤ ਕਬੂਲ ਕਰਦੇ। ਕਦੇ ਇਸ ਕੋਨੇ ਵਿਚ ਤੇ ਕਦੇ ਦੂਸਰੇ ਕੋਨੇ ਵਿਚ ਜਾ ਕੇ ਅਭਿਵਾਦਨ ਸਵੀਕਾਰ ਕਰਦੇ। ਤਾੜੀਆਂ ਦੀ ਗੂੰਜ ਮੱਠੀ ਪੈਣ ਲੱਗਦੀ ਫੇਰ ਸਿਖਰਾਂ ਛੋਹ ਜਾਂਦੀ। ਅਫਰੀਕਾ ਦੀ ਬੋਲੀ ਵਿਚ ਸ਼ਾਇਦ ਮਡੀਵਾ ਸ਼ਬਦ ਉਹਨਾਂ ਵਾਸਤੇ ਵਰਤਿਆ ਜਾਂਦਾ। ਮਡੀਵਾ ਮਡੀਵਾ ਹੋ ਰਿਹਾ ਸੀ। ਕੋਈ ਦਸ ਕੁ ਮਿੰਟਾਂ ਬਾਅਦ ਲੋਕ ਸ਼ਾਂਤ ਹੋਏ। ਮਨ ਵਿਚ ਪਿਆਰ ਸਤਿਕਾਰ ਅਤੇ ਇੱਜ਼ਤ ਦੇ ਜਜ਼ਬਿਆਂ ਨਾਲ ਭਰਪੂਰ ਲੋਕਾਂ ਦਾ ਆਪਣੇ ਮਹਿਬੂਬ ਰਹਿਨੁਮਾ, ਮਸੀਹੇ ਅਤੇ ਬੰਦੀ ਛੋੜ ਬਾਰੇ ਇਹ ਪਿਆਰ ਵੇਖ ਕੇ ਅਸੀਂ ਭਾਵੁਕ ਹੋ ਚੁੱਕੇ ਸਾਂ। ਸਾਡੇ ਅੰਦਰ ਇਕ ਅਸੀਮ ਆਨੰਦ ਇਸ ਗੱਲ ਦਾ ਸੀ ਕਿ ਇਸ ਮੁਲਕ ਵਿਚ ਆ ਕੇ ਇਹ ਆਨੰਦ ਅਸੀਂ ਮਾਣ ਸਕੇ ਸਾਂ। ਨੈਲਸਨ ਮੰਡੇਲਾ ਦੀ ਘਾਲਣਾ ਦਾ ਮੁਲ ਨਾ ਸ਼ਬਦਾਂ ਵਿਚ ਨਾ ਮਾਇਆ ਨਾਲ ਨਾ ਜਾਇਦਾਦ ਨਾਲ ਪਾਇਆ ਜਾ ਸਕਦਾ ਹੈ।

ਇਥੇ ਥਲੇ ਇਕ ਥਾਂ ਤਸਵੀਰਾਂ ਦੀ ਇਕ ਨੁਮਾਇਸ਼ ਵੀ ਲੱਗੀ ਹੋਈ ਸੀ। ਉਥੇ ਮਹਾਤਮਾ ਗਾਂਧੀ ਦੀ ਇਕ ਤਸਵੀਰ ਬਿੰਦੀਆਂ (ਨੁਕਤਿਆਂ) ਨਾਲ ਕਿਸੇ ਆਰਟਿਸਟ ਦੀ ਬਣੀ ਹੋਈ ਸੀ। ਨਾਲ ਗਾਂਧੀ ਜੀ ਬਾਰੇ ਪ੍ਰਸਿੱਧ ਵਿਗਿਆਨੀ ਆਈਨਸਟਾਈਨ ਦੀ ਕਹੀ ਇਹ ਟੂਕ ਲਿੱਖੀ ਹੋਈ ਸੀ।

"ਆਉਣ ਵਾਲੀਆਂ ਅਨੇਕਾਂ ਪੁਸ਼ਤਾਂ ਇਹ ਸੋਚ ਕੇ ਹੈਰਾਨ ਹੋਣਗੀਆਂ ਕਿ ਕੋਈ ਐਸਾ ਵੀ ਇਹੋ ਜਿਹਾ ਸੱਚ ਮੁੱਚ ਹੋਇਆ ਹੈ ਜੋ ਮਾਸ ਅਤੇ ਲਹੂ ਦਾ ਬਣਿਆ ਹੋਇਆ ਇਸ ਧਰਤੀ ਤੇ ਚਲਦਾ ਰਿਹਾ.....।" ਮੇਰੇ ਮਨ ਵਿਚ ਨੈਲਸਨ ਮੰਡੇਲਾ ਬਾਰੇ ਇਹ ਹੀ ਵੀਚਾਰ ਆਉਂਦੇ ਰਹੇ।

ਰਸਮੀ ਕਾਰਵਾਈਆਂ ਮਾਨ ਸਨਮਾਨ ਫੁਲ ਬੁਕੇ ਭੇਟ ਕਰਨ ਬਾਅਦ ਜਦੋਂ ਮੰਡੇਲਾ ਮਾਈਕ ਤੇ ਆਏ ਤਾਂ ਮੁੜ ਉਹੋ ਦੀਵਾਨਗੀ ਵਾਲਾ ਮਾਹੌਲ।

ਮੰਡੇਲਾ ਨੇ ਬਹੁਤ ਸਮਝ ਆਉਣ ਵਾਲੀ ਅੰਗਰੇਜ਼ੀ ਵਿਚ ਭਾਸ਼ਨ ਸ਼ੁਰੂ ਕੀਤਾ। ਉਹਨਾਂ ਆਪਣੇ ਤੇ ਹੀ ਵਿਅੰਗ ਕਰਦੇ ਦੋ ਕੁ ਚੁਟਕਲੇ ਸੁਟੇ। ਇਹਨਾਂ 'ਚੋਂ ਇਕ ਸੀ ਕਿਸੇ ਔਰਤ ਬਾਰੇ, ਇਹ ਮੰਡੇਲਾ ਕੌਣ ਹੈ? ਬੜਾ ਵੱਡਾ ਲੀਡਰ ਹੈ। ਕਾਹਦਾ ਲੀਡਰ ਹੈ? ਆਹ ਛੋਟਾ ਜਿਹਾ ਕੰਮ ਤੇ ਉਹ ਕਰ ਨਹੀਂ ਸਕਦਾ। ਮੰਡੇਲਾ ਸੁਆਦ ਲਾ ਕੇ ਸੁਣਾ ਰਿਹਾ ਸੀ ਲੋਕ ਹੱਸ ਹੱਸ ਦੂਹਰੇ ਹੋ ਰਹੇ ਸਨ...... ਉਹ ਕਹਿ ਰਿਹਾ ਸੀ ਕਿ ਮੈਨੂੰ ਕੋਈ ਭਰਮ ਨਹੀਂ ਕਿ ਮੈਂ ਕਿਡਾ ਕੁ ਲੀਡਰ ਹਾਂ...ਇਕ ਬਾਹਮਾ ਟਾਪੂਆਂ ਦੀ ਉਸ ਨੇ ਗੱਲ ਸੁਣਾਈ। ਉਥੇ ਇਕ ਬੁੱਢਾ ਮੰਡੇਲਾਂ ਨੂੰ ਕਹਿਣ ਲਗਾ ਕਿ ਤੇਰੀ ਸ਼ਕਲ ਮਡੀਵਾ (ਮੰਡੇਲਾ) ਨਾਲ ਮਿਲਦੀ ਜੁਲਦੀ ਲਗਦੀ ਹੈ। ਮੈਂ ਉਸ ਨੂੰ ਕਿਹਾ ਇਹ ਗਲ ਹੋਰ ਵੀ ਕਈ ਲੋਕਾਂ ਨੇ ਕਹੀ ਹੈ.......ਲੋਕਾਂ ਦੀਆਂ ਹਸ ਹਸ ਕੇ ਵਖੀਆਂ ਟੁੱਟ ਗਈਆਂ।... ਯਕ ਦਮ ਲੋਕਾਂ ਨਾਲ ਰਬਤਾ ਜੁੜ ਗਿਆ ਸੀ। ਬਹੁਤ ਸਾਰੇ ਵੱਡੇ ਵੱਡੇ ਲੀਡਰ ਤਾਂ ਵੇਖੇ ਹਨ ਪਰ ਉਹ ਭਾਸ਼ਣ ਵਿਚ ਵੀ ਏਨੇ ਉੱਚੇ ਤੇ ਨਿਪੁੰਨ ਹੋਣ ਘੱਟ ਹੀ ਦੇਖੇ ਹਨ। ਪਰ ਨੈਲਸਨ ਮੰਡੇਲਾ ਤੇ ਲੋਕਾਂ ਨੂੰ ਨਾਲ ਹੀ ਬਹਾ ਕੇ ਲੈ ਗਿਆ।

ਫੇਰ ਉਹਨੇ ਧਰਮ ਸੰਸਦ ਦੀ ਗੱਲ ਕੀਤੀ। ਕਿਹਾ ਕਿ ਜਦੋਂ ਵੀ ਸਾਨੂੰ ਲੋੜ ਪਈ, ਵਿਦਿਆ ਦੇ ਮਾਮਲੇ ਵਿਚ ਲੋਕ ਸੇਵਾ ਦੇ ਸੰਬੰਧ ਵਿਚ ਤਾਂ ਇਹ ਧਰਮਾਂ ਵਾਲੇ ਅੱਗੇ ਆਏ। ਖਾਹ ਉਹ ਕ੍ਰਿਸ਼ਚਨ ਸਨ, ਹਿੰਦੂ ਸਨ ਮੁਸਲਮਾਨ ਜਾਂ ਹੋਰ ਸਨ। ਇਹਨਾਂ ਸਕੂਲ ਖੋਲ੍ਹੇ ਇਹਨਾਂ ਹਸਪਤਾਲ ਖੋਲ੍ਹੇ ਆਦਿ। ਅੱਜ ਜੇ ਧਰਮਾਂ ਵਾਲੇ ਲੋਕ-ਸੇਵਾ ਵਿਚ ਅੱਗੇ ਆ ਜਾਣ ਤਾਂ ਦੁਨੀਆਂ ਦਾ ਸਾਰਾ ਕਲੇਸ਼ ਦੂਰ ਹੋ ਸਕਦਾ ਹੈ।

ਹੁਣ ਲੋਕ ਮੰਡੇਲਾ ਨੂੰ ਸਾਹ ਰੋਕ ਕੇ ਸੁਣ ਰਹੇ ਸਨ। ਨੈਲਸਨ ਮੰਡੇਲਾ ਨੂੰ ਜੀਵਨ ਦਾ ਲੰਮਾ ਸਮਾਂ ਜਿਹਲਾਂ ਵਿਚ ਭੋਗਣਾ ਪਿਆ, ਪਰ ਉਸ ਦੇ ਪ੍ਰਵਚਨ ਵਿਚ ਜ਼ਰਾ ਵੀ ਕੌੜ ਨਹੀਂ ਸੀ। ਉਹ ਸਾਰੇ ਲੋਕਾਂ ਨੂੰ ਨਾਲ ਲੈ ਕੇ ਹੀ ਨਵਾਂ ਸਾਊਥ ਅਫਰੀਕਾ ਉਸਾਰਨਾ ਚਾਹੁੰਦਾ ਸੀ।

ਨੈਲਸਨ ਮੰਡੇਲਾ ਨੂੰ ਵੇਖ ਸੁਣ ਕੇ ਇਹ ਕਹਾਵਤ ਯਾਦ ਆ ਗਈ।

"It is not the years in your life but the life in your years that counts.

ਤੁਹਾਡੇ ਜੀਵਨ ਵਿਚ ਸਾਲ ਕਿੰਨੇ ਹਨ। ਇਸ ਗੱਲ ਦਾ ਮਹੱਤਵ ਨਹੀਂ ਪਰ ਤੁਹਾਡੇ ਸਾਲਾਂ ਵਿਚ ਜੀਵਨ ਕਿੰਨਾ ਹੈ। ਇਸ ਗੱਲ ਦਾ ਮਹੱਤਵ ਹੈ।

(ਚਲਦਾ)

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਬਾਣੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਪਰ ਇਸ ਅਹਿਮ ਤੇ ਮਹਾਨ ਰਚਨਾ ਦਾ ਆਮ ਪ੍ਰਚਾਰ ਨਹੀਂ ਹੈ। ਇਸ ਵੱਡਮੁਲੇ ਸਾਹਿਤਕ ਅਤੇ ਇਤਿਹਾਸਕ ਖਜ਼ਾਨੇ ਨੂੰ ਲੋਕਾਂ ਤੱਕ ਪਹੁੰਚਾਣ ਦੀ ਲੋੜ ਨੂੰ ਮਹਿਸੂਸ ਕਰਦੇ ਹੋਏ ਅਸੀਂ ਯਤਨ ਕਰ ਰਹੇ ਹਾਂ ਕਿ ਸਮਝ ਆਉਣ ਵਾਲੇ ਢੰਗ ਨਾਲ ਇਸ ਨੂੰ ਪ੍ਰਸਤੁਤ ਕੀਤਾ ਜਾਵੇ।

ਪ੍ਰਿੰਸੀਪਲ ਬੇਅੰਤ ਕੌਰ ਦਿੱਲੀ ਵਲੋਂ ਲਿਖੀ ਪੁਸਤਕ "ਬਚਿੱਤ੍ਰ ਨਾਟਕ ਇਕ ਅਪੂਰਵ ਕ੍ਰਿਤੀ" ਵਿਜੈ ਪਬਲੀਕੇਸ਼ਨਜ਼ ਨਵੀਂ ਦਿੱਲੀ ਵਲੋਂ ਪ੍ਰਕਾਸ਼ਤ ਹੋਈ ਹੈ। ਦਸਮ ਗੁਰੂ ਜੀ ਦੀ ਇਸ ਰਚਨਾ "ਬਚਿੱਤ੍ਰ ਨਾਟਕ" ਨੂੰ ਅਸੀਂ ਵਰਿਆਮ ਦੇ ਪਨਿਆਂ ਤੇ ਲੜੀਵਾਰ ਛਾਪਣ ਦਾ ਆਹਰ ਪ੍ਰਿੰਸੀਪਲ ਬੇਅੰਤ ਕੌਰ ਜੀ ਦੀ ਆਗਿਆ ਅਤੇ ਧੰਨਵਾਦ ਨਾਲ ਕਰ ਰਹੇ ਹਾਂ।

ਇਸ ਵਾਰ ਇਸ ਪੁਸਤਕ ਦੀ ਭੂਮਿਕਾ ਅਤੇ ਅਗਲੇ ਅੰਕ ਤੋਂ ਮੂਲ ਪਾਠ, ਸ਼ਬਦਾਰਥ ਅਤੇ ਭਾਵਾਰਥ ਲੜੀ ਵਾਰ ਪ੍ਰਕਾਸ਼ਤ ਕਰਾਂਗੇ।

ਸੰਪਾਦਕ ਵਰਿਆਮ

## ਦੋ ਸ਼ਬਦ

ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਹੋ॥
ਕਾਟ ਬਨਾਸਪਤੀ ਸਗਰੀ ਲਿਖਬੇ ਹੂ ਕੇ ਲੇਖਨ ਕਾਜ ਬਨੈ ਹੋ॥
ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸਿ ਕੈ ਹਾਥ ਲਿਖੈ ਹੋ॥
ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੋ॥੧੦੧॥

— ਦਸਮ ਗ੍ਰੰਥ ਪੰਨਾ-੪੬

ਸੱਚੇ ਪਾਤਸ਼ਾਹ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਹੁ-ਪੱਖੀ ਸ਼ਖਸੀਅਤ ਨੂੰ ਸ਼ਬਦਾਂ ਵਿੱਚ ਵਰਣਨ ਕਰਨਾ ਅਤਿ ਕਠਿਨ ਹੈ। ਉਹ ਤਾਂ ਸਰਬ ਗੁਣ ਸੰਪੰਨ ਮਹਾਂਪੁਰਖ ਸਨ। ਉਨ੍ਹਾਂ ਦੇ ਗੁਣਾਂ ਦਾ ਗਾਣ ਕਰਨਾ ਮਨੁੱਖ ਦੀ ਸਮਰੱਥਾ ਤੋਂ ਬਾਹਰ ਹੈ। ਅਕਾਲ ਪੁਰਖ ਪ੍ਰਭੂ ਨੇ ਆਪ ਜੀ ਨੂੰ ਆਪਣਾ ਸਪੁੱਤ੍ਰ ਬਣਾ ਕੇ ਇਸ ਸ੍ਰਿਸ਼ਟੀ ਵਿੱਚ ਕਿਸੇ ਵਿਸ਼ੇਸ਼ ਮੰਤਵ ਦੀ ਪੂਰਤੀ ਲਈ ਭੇਜਿਆ। ਜੇਕਰ ਇੱਕ ਪਾਸੇ ਧਰਮ ਦਾ ਪ੍ਰਚਾਰ ਅਤੇ ਖਾਲਸਾ ਪੰਥ ਦੀ ਸਾਜਨਾ ਕਰਨ ਲਈ, ਆਪ ਜੀ ਨੇ ਅਵਤਾਰ ਧਾਰਨ ਕੀਤਾ, ਤੇ ਦੂਸਰੇ ਪਾਸੇ ਦੁਸ਼ਟਾਂ ਦਾ ਸੰਹਾਰ ਕਰਨ ਦਾ ਇੱਕ ਵਿਸ਼ੇਸ਼ ਪ੍ਰੋਗ੍ਰਾਮ ਬਣਾਇਆ ਹੋਇਆ ਸੀ; ਜੇਕਰ ਇੱਕ ਪਾਸੇ ਆਪ ਜੀ ਦੀ ਮਨਮੋਹਕ ਸ਼ਖਸ਼ੀਅਤ ਵਿੱਚੋਂ ਰੂਹਾਨੀਅਤ ਡੁੱਲ੍ਹ ਡੁੱਲ੍ਹ ਪੈਂਦੀ ਸੀ, ਤੇ ਦੂਸਰੇ ਪਾਸੇ ਆਪ ਜੀ ਦੀ ਰੋਹਬੀਲੀ ਸ਼ਖਸੀਅਤ ਵੈਰੀਆਂ ਨੂੰ ਥਰ ਥਰ ਕੰਬਾ ਦਿੰਦੀ ਸੀ; ਜੇਕਰ ਇੱਕ ਪਾਸੇ ਬਚਪਨ ਵਿੱਚ ਆਪ ਆਪਣੇ ਪਿਆਰੇ ਪਿਤਾ ਤਿਲਕ-ਜੰਜੂ ਦੇ ਰਾਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਧਰਮ ਦੀ ਰੱਖਿਆ ਕਰਨ ਵਾਸਤੇ ਜ਼ਾਲਮ ਹਕੂਮਤ ਨਾਲ ਟੱਕਰ ਲੈਣ ਲਈ ਸਰਾਹੁਣਾ ਕਰਦੇ ਤੇ ਦੂਸਰੇ ਪਾਸੇਂ ਨੌ ਸਾਲ ਦੀ ਛੋਟੀ ਜਿਹੀ ਆਯੂ ਵਿਚ ਗੁਰਗੱਦੀ ਤੇ ਸੁਸ਼ੋਭਿਤ ਹੋ ਕੇ ਦੁਸ਼ਟਾਂ ਦਾ ਸੰਹਾਰ ਕਰਨ ਦਾ ਨਿਸਚਾ ਕਰਦੇ ਹਨ।

ਆਪ ਜੀ ਨੇ ਆਪਣੇ ਸਨਮੁੱਖ ਇਹ ਵਿਸ਼ੇਸ਼ ਉਦੇਸ਼ ਰਖਿਆ ਹੋਇਆ ਸੀ ਕਿ ਆਪ ਜੀ ਕੋਈ ਵੀ ਕੰਮ ਕਰਨਗੇ, ਉਸ ਵਿੱਚ ਵਿਜਯ ਨਿਸ਼ਚੈ ਹੋਵੇ ਗੀ। ਆਪ ਜੀ ਤਾਂ ਰਾਜਿਆਂ ਵਿੱਚ ਮਹਾਰਾਜਾ ਸਨ, ਲਿਖਾਰੀਆਂ ਵਿੱਚ ਮਹਾਂ ਲਿਖਾਰੀ ਸਨ, ਕਵੀਆਂ ਵਿੱਚ ਮਹਾਂ ਕਵੀ ਬਣਕੇ ਸੁਸ਼ੋਭਿਤ ਹੁੰਦੇ ਸਨ, ਯੋਧਿਆਂ ਵਿੱਚ ਪਰਮ ਯੋਧਾ ਸਨ।

ਆਪ ਜੀ ਦੀਆਂ ਅਨਗਿਣਤ ਰਚਨਾਵਾਂ ਵਿੱਚੋਂ ਦਸਮ ਗ੍ਰੰਥ ਵਿੱਚ ਸੰਕਲਿਤ ਬਾਣੀ ਆਪਣੀ ਇੱਕ ਵਿਸ਼ੇਸ਼ ਮਹੱਤਤਾ ਰਖਦੀ ਹੈ। ਅਨੇਕ ਹਸਤ ਲਿਖਿਤ ਬੀੜਾਂ ਤੋਂ ਇਲਾਵਾ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਕਈ ਪ੍ਰਕਾਸ਼ਿਤ ਸੰਸਕਰਣ ਉਪਲੱਬਧ ਹਨ। ਆਮ ਪ੍ਰਚਲਿਤ ਪ੍ਰਕਾਸ਼ਿਤ ਸੰਸਕਰਣ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਅੰਮ੍ਰਿਤਸਰ ਵਾਲਿਆਂ ਦਾ ਹੈ, ਜਿਸਦੇ ਕੁਲ ਪੰਨੇ ੧੪੨੮ ਹਨ ਅਤੇ ਅੰਤ ਵਿੱਚ ੮ (ਅੱਠ) ਪੰਨੇ ਅਸਫੋਟਕ ਕਬਿਤਾਂ ਦੇ ਹਨ। ਉਸ ਵਿੱਚ ਸਮਿਲਤ ਬਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ :-

੧) ਜਾਪੁ ਸਾਹਿਬ

੨) ਅਕਾਲ ਉਸਤਤ

੩) ਬਚਿਤ੍ਰ ਨਾਟਕ (ਆਪਣੀ ਕਥਾ)
੪) ਚੰਡੀ ਚਰਿਤ੍ਰ ਉਕਤਿ ਬਿਲਾਸ
੫) ਚੰਡੀ ਚਰਿਤ੍ਰ-੨
੬) ਵਾਰ ਸ੍ਰੀ ਭਗਉਤੀ ਜੀ ਕੀ (ਚੰਡੀ ਦੀ ਵਾਰ)
੭) ਗਿਆਨ ਪ੍ਰਬੋਧ
੮) ਚੌਬੀਸ ਅਉਤਾਰ
੯) ਰਾਮਕਲੀ ਪਾਤਿਸ਼ਾਹੀ ੧੦ (ਸ਼ਬਦ ਹਜਾਰੇ)
੧੦) ਸਵੈਯੇ (੩੩)
੧੧) ਖਾਲਸਾ ਮਹਿਮਾ
੧੨) ਸ਼ਸਤ੍ਰ ਨਾਮ ਮਾਲਾ
੧੩) ਪਖਿਆਨ ਚਰਿਤ੍ਰ
੧੪) ਜ਼ਫਰਨਾਮਾ
੧੫) ਅਸਫੋਟਕ ਕਬਿਤ ਪੰਨਾ 'ੳ' ਤੋਂ 'ਗ' ਤਕ

ਇਸ ਤੋਂ ਇਲਾਵਾ ਸਰਬ ਲੋਹ ਗ੍ਰੰਥ, ਗੁਰਿਡ ਨਾਮਾ, ਬੇਅੰਤ ਸਾਖੀਆਂ ਵਿੱਚ ਭਵਿਖਤ ਵਾਕ ਅਤੇ ਹੋਰ ਅਨਮੋਲ ਵਡਮੁੱਲੀਆਂ ਸਾਹਿਤਕ ਰਚਨਾਵਾਂ ਉਪਲੱਬਧ ਹਨ।

ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਬਚਿਤ੍ਰ ਨਾਟਕ ਦੀ ਆਪਣੀ ਹੀ ਇੱਕ ਵਿਸ਼ੇਸ਼ ਹੋਂਦ ਹੈ। ਇਹ ਸਾਰੀ ਸ੍ਰਿਸ਼ਟੀ ਉਸ ਅਕਾਲ ਪੁਰਖ ਪ੍ਰਭੂ ਦੀ ਬਣਾਈ ਹੋਈ ਅਸਚਰਜਤਾ ਭਰਪੂਰ ਹੈ। ਇਸ ਵਿੱਚ ਵਿਚਰ ਰਹੇ ਪ੍ਰਾਣੀ ਜੀਵ ਮਾਤਰ, ਪਸ਼ੂ-ਪੰਛੀ, ਜਲ ਥਲ ਅਤੇ ਨਭ ਵਿੱਚ ਵਿਚਰ ਰਹੇ ਜੀਵ, ਪਾਣੀ, ਦਰਿਆ, ਸਮੁੰਦਰ, ਧਰਤੀ ਗਗਨ, ਅਨੇਕ ਭਾਂਤ ਦੀ ਰੰਗ ਬਿਰੰਗੀ ਸ੍ਰਿਸ਼ਟੀ ਵਣ, ਫੁੱਲ, ਪੱਤੀਆਂ ਆਦਿ ਵਿਸਮਾਦਤ ਕਰਦੀਆਂ ਹਨ। ਇਹ ਸਭ ਕੁਝ ਵੇਖ ਕੇ ਆਪ ਹੀ ਬੁੱਲ੍ਹਾਂ ਵਿੱਚੋਂ ਅਕਸਮਾਤ ਹੀ ਨਿਕਲ ਉਠਦਾ ਹੈ—ਵਾਹ! ਵਾਹ ਮੇਰੇ ਸਾਹਿਬ ! ਵਾਹ ਮੇਰੇ ਮਾਲਿਕ ! ਵਾਹ ! ਵਾਹ ! ਤੇਰੀਆਂ ਕੁਦਰਤਾਂ!

ਬਚਿਤ੍ਰ ਨਾਟਕ ਰਚਨਾ ਦੇ ਅਰੰਭ ਵਿੱਚ ਉਸ ਸਰਬ ਵਿਆਪਕ ਅਕਾਲ ਪੁਰਖ ਪ੍ਰਭੂ ਦੇ ਵੱਖ ਵੱਖ ਸਰੂਪਾਂ ਦਾ ਬੜਾ ਸੁੰਦਰ, ਬੜਾ ਵਿਚਿਤ੍ਰ ਨਿਰੂਪਣ ਕੀਤਾ ਗਿਆ ਹੈ, ਕਿਧਰੇ ਉਹ ਸਰਬ ਕਾਲ ਹੋ ਕੇ ਵਿਰਾਜ ਰਹੇ ਹਨ, ਕਿਧਰੇ ਮਹਾ ਕਾਲ ਦਾ ਰੂਪ ਧਾਰਨ ਕੀਤਾ ਹੋਇਆ ਹੈ, ਅਤੇ ਕਿਧਰੇ ਸਰਬ ਲੋਹ ਰੂਪ ਹੋ ਕੇ ਸੁਸ਼ੋਭਿਤ ਹੋ ਰਹੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਪੂਰਬਲੇ ਜਨਮ ਦਾ ਕਥਨ ਕਰਦਿਆਂ ਹੋਇਆਂ ਆਪਣੀ ਬੰਸਾਵਲੀ ਦਾ ਮੁੱਢ ਸ੍ਰੀ ਰਾਮ ਚੰਦ੍ਰ ਜੀ ਨਾਲ ਜੋੜਦੇ ਹਨ, ਉਹ ਬੇਦੀਆਂ ਅਤੇ ਸੋਢੀਆਂ ਦੀ ਉਤਪਤੀ ਬਾਰੇ ਵਿਸਥਾਰ ਵਿੱਚ ਦਰਸਾਉਂਦੇ ਹਨ। ਪਾਠਕ ਇਹ ਸਭ ਕੁਝ ਪੜ੍ਹ ਕੇ ਆਪਣੇ ਗਿਆਨ ਵਿੱਚ ਵਾਧਾ ਤਾਂ ਕਰਦੇ ਹੀ ਹਨ, ਨਾਲ ਹੀ ਨਾਲ ਅਚੰਭਿਤ ਹੋ ਉਠਦੇ ਹਨ। ਹੁਸੈਨੀ ਬੜੇ ਉਤਸ਼ਾਹ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉੱਤੇ ਹਮਲਾ ਕਰਨ ਵਾਸਤੇ ਅਨੰਦਪੁਰ ਸਾਹਿਬ ਜਾ ਰਿਹਾ ਸੀ, ਪਰ ਰਸਤੇ ਵਿੱਚ ਉਸਦਾ ਯੁੱਧ ਪਹਾੜੀ ਰਾਜਿਆਂ ਨਾਲ ਹੋ ਜਾਂਦਾ ਹੈ, ਉਹ ਮਾਰਿਆ ਜਾਂਦਾ ਹੈ। ਕਿੰਨੀ ਵਿਚਿਤ੍ਰ ਘਟਨਾ ਹੈ, ਕਿ ਉਹ ਜਾ ਰਿਹਾ ਸੀ ਸਤਿਗੁਰੂ ਜੀ ਉੱਤੇ ਧਾਵਾ ਬੋਲਣ ਲਈ, ਪਰ ਉਸ ਉੱਤੇ ਹੀ ਧਾਵਾ ਬੋਲਿਆ ਗਿਆ। ਸਤਿਗੁਰੂ ਜੀ ਇਸ ਅਸਚਰਜ ਭਰਪੂਰ ਘਟਨਾ ਬਾਰੇ ਅਕਾਲ ਪੁਰਖ ਪ੍ਰਭੂ ਦਾ ਕੋਟਾਨ-ਕੋਟ ਧੰਨਵਾਦ ਇਹਨਾਂ ਸ਼ਬਦਾਂ ਵਿੱਚ ਕਰਦੇ ਹਨ :

**ਰਾਖਿ ਲੀਯੋ ਹਮ ਕੋ ਜਗਰਾਈ।**
**ਲੋਹ ਘਟਾ ਅਨ ਤੈ ਬਰਸਾਈ॥**

*— ਦਸਮ ਗ੍ਰੰਥ ਪੰਨਾ ੬੮*

ਸ਼ਹਿਜ਼ਾਦੇ ਦੇ ਆਗਮਨ ਦੀ ਖ਼ਬਰ ਸੁਣ ਕੇ ਕਈ ਲੋਕ ਘਬਰਾ ਕੇ ਭੱਜ ਗਏ। ਦੂਰ ਪਹਾੜਾਂ ਦੀਆਂ ਕੰਦਰਾਂ ਵਿੱਚ ਜਾ ਕੇ ਲੁਕ ਗਏ। ਸਤਿਗੁਰੂ ਜੀ ਨੇ ਉਹਨਾਂ ਨੂੰ ਬਹੁਤ ਸਮਝਾਇਆ ਪਰ ਉਹਨਾਂ ਨੇ ਸਤਿਗੁਰੂ ਜੀ ਦਾ ਬਚਨ ਨਾ ਮੰਨਿਆ। ਕਿੰਨੀ ਅਸਚਰਜਤਾ ਭਰਪੂਰ ਗੱਲ ਹੈ ਕਿ ਜਿਹੜੇ ਆਪਣੀ ਜਾਨ ਬਚਾਉਣ ਵਾਸਤੇ ਭੱਜ ਗਏ ਸਨ ਉਹ ਤਾਂ ਮਾਰੇ ਗਏ ਅਤੇ ਜਿਹੜੇ ਉੱਥੇ ਹੀ ਆਪਣੇ ਸਤਿਗੁਰੂ ਜੀ ਦੀ ਸ਼ਰਣ ਵਿੱਚ ਰਹੇ, ਉਹ ਬਚ ਗਏ ਅਤੇ ਉਹਨਾਂ ਦਾ ਕੁਝ ਵੀ ਨਾ ਵਿਗੜਿਆ. ਉਹਨਾਂ ਦਾ ਵਾਲ ਤਕ ਵੀ ਵਿੰਗਾ ਨਾ ਹੋਇਆ।

ਸੱਚੇ ਪਾਤਸ਼ਾਹ ਜੀ ਬਚਿਤ੍ਰ ਨਾਟਕ ਦੇ ਚੌਦਾਂ ਅਧਿਆਵਾਂ ਵਿੱਚ ਵੱਖ ਵੱਖ ਵਿਸ਼ਿਆਂ ਨਾਲ ਸੰਬੰਧਿਤ ਘਟਨਾਵਾਂ ਦਾ ਵਰਨਣ ਕਰਦੇ ਹਨ। ਸਭ ਤੋਂ ਪਹਿਲਾਂ ਮੰਗਲਾ-ਚਰਨ ਕਰਦੇ ਹੋਏ ਇਸ ਬਚਿਤ੍ਰ ਨਾਟਕ ਦਾ ਅਰੰਭ ਕਰਦੇ ਹਨ। ਪਹਿਲੇ ਅਧਿਆਏ ਵਿੱਚ ਕਾਲ ਪੁਰਖ ਦੀ ਮਹਿਮਾ ਦਾ ਗੁਣਗਾਨ ਬੜੇ ਸੁੰਦਰ ਸ਼ਬਦਾ ਵਿੱਚ ਕੀਤਾ ਹੈ — ਜੋ ਕੋਈ ਵੀ ਇਸ ਸ੍ਰਿਸ਼ਟੀ ਵਿੱਚ ਉਤਪੰਨ ਹੁੰਦਾ ਹੈ, ਉਸਨੂੰ ਕਾਲ ਦੇ ਵੱਸ ਵਿੱਚ ਪੈਣਾ ਹੀ ਪੈਂਦਾ ਹੈ। ਦੂਸਰੇ ਅਧਿਆਏ ਵਿੱਚ ਆਪਣੇ ਵੰਸ਼ ਦੀ ਪ੍ਰੰਪਰਾ ਦਾ ਵਰਨਣ ਕਰਦੇ ਹੋਏ ਸ੍ਰਿਸ਼ਟੀ ਦੀ ਉਤਪਤੀ ਬਾਰੇ ਦੱਸਦੇ ਹਨ। ਤੀਸਰੇ ਅਧਿਆਏ ਵਿੱਚ ਲਵ-ਕੁਸ਼ ਦੇ ਯੁੱਧਾਂ ਦਾ ਵਰਨਣ ਹੈ ਤੇ ਚੌਥੇ ਵਿੱਚ ਵੇਦ ਪਾਠ ਦੀ ਭੇਟ ਰਾਜ ਬਾਰੇ ਦੱਸਿਆ ਹੈ। ਪੰਜਵਾਂ ਅਧਿਆਏ ਪਾਤਸ਼ਾਹੀਆਂ ਦੇ ਵਰਨਣ ਕਰਦਾ ਹੈ ਤੇ

ਛੇਵੇਂ ਵਿੱਚ ਕਾਲ ਦੀ ਆਗਿਆ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਗਤ ਵਿੱਚ ਪ੍ਰਵੇਸ਼ ਕਰਦੇ ਹਨ। ਸੱਤਵਾਂ ਅਧਿਆਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਬਾਰੇ ਚਾਨਣਾ ਪਾਉਂਦਾ ਹੈ। ਅੱਠਵੇਂ ਵਿੱਚ ਰਾਜ ਸਾਜ ਅਤੇ ਭੰਗਾਣੀ ਯੁੱਧ ਦਾ ਵਰਨਣ ਕੀਤਾ ਹੈ। ਨੌਵੇਂ ਅਧਿਆਏ ਵਿੱਚ ਨਦੌਣ ਦੇ ਯੁੱਧ ਦਾ ਵਰਨਣ ਹੈ ਤੇ ਦਸਵੇਂ ਵਿੱਚ ਖਾਨਜ਼ਾਦੇ ਦਾ ਆਗਮਨ ਹੈ। ਗਿਆਰਵਾਂ ਅਧਿਆਏ ਹੁਸੈਨੀ ਯੁੱਧ ਨਾਲ ਓਤ-ਪ੍ਰੋਤ ਹੈ। ਬਾਰ੍ਹਵੇਂ ਵਿੱਚ ਜੁਝਾਰ ਸਿੰਘ ਦੇ ਯੁੱਧ ਦਾ ਵਰਨਣ ਕੀਤਾ ਹੈ ਅਤੇ ਤੇਰ੍ਹਵੇਂ ਵਿੱਚ ਸ਼ਹਿਜ਼ਾਦਾ ਅਤੇ ਅਹਿਦੀਆਂ ਦਾ ਆਗਮਨ ਹੈ। ਚੌਦਵਾਂ ਅਧਿਆਇ ਸਰਬ ਕਾਲ ਦੀ ਬੇਨਤੀ ਨਾਲ ਸਮਾਪਤ ਹੁੰਦਾ ਹੈ। ਇਸ ਤਰ੍ਹਾਂ ਇਹ ਚੌਦਾਂ ਅਧਿਆਇ ਵਿਸ਼ਿਆਂ ਦੀ ਭਿੰਨਤਾ ਨਾਲ ਸੰਬੰਧਿਤ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਵਿਦਵਤਾ ਦੇ ਸੂਰਜ ਸਨ। ਉਹਨਾਂ ਕੋਲ ਆਪਣੇ ਭਾਵਾਂ ਨੂੰ ਵਿਅਕਤ ਕਰਨ ਲਈ ਸ਼ਬਦਾਵਲੀ ਦਾ ਅਥਾਹ ਭੰਡਾਰ ਸੀ। ਸ਼ਬਦਾਵਲੀ ਭਾਵਾਂ ਦੀ ਅਭਿਵਿਅਕਤੀ ਬੜੇ ਸੁੰਦਰ ਢੰਗ ਨਾਲ ਸਪਸ਼ਟ ਕਰਦੀ ਹੈ। ਸਤਿਗੁਰੂ ਜੀ ਬੋਲੀ ਨੂੰ ਹੋਰ ਸੁੰਦਰ ਵਧੇਰੇ ਸਪਸ਼ਟ ਕਰਨ ਲਈ, ਅਲੰਕਾਰਾਂ ਅਤੇ ਛੰਦਾਂ ਨਾਲ ਸ਼ਿੰਗਾਰ ਕਰ ਲੈਂਦੇ ਹਨ। ਪਾਠਕ ਸ਼ਬਦਾਵਲੀ ਦੇ ਪ੍ਰਭਾਵ ਹੇਠ ਅਗਾਂਹ ਵਧਦਾ ਜਾਂਦਾ ਹੈ, ਆਤਮਾ ਰਸ-ਵਿਭੋਰ ਹੋ ਕੇ ਝੂਮ ਉਠਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਦੇ ਚੌਦਾਂ ਅਧਿਆਵਾਂ ਵਿੱਚ ੪੭੧ ਛੰਦਾਂ ਦੀ ਵਰਤੋਂ ਕੀਤੀ ਹੈ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :-

| | |
|---|---|
| ਅੜਿਲ - ੦੧ | ਦੋਹਰਾ ਚਾਰਣੀ - ੦੨ |
| ਸਵੇਯੈ - ੧੧ | ਨਰਾਜ - ੩੩ |
| ਚੌਪਈ - ੧੬੨ | ਪਾਧੜੀ - ੧੦ |
| ਛਪਾ - ੦੧ | ਭੁਜੰਗ - ੨੦ |
| ਤੋਟਕ - ੦੬ | ਭੁਜੰਗ ਪ੍ਰਯਾਤ - ੮੫ |
| ਤ੍ਰਿਭੰਗੀ - ੦੨ | ਮਧੁਭਾਰ - ੧੨ |
| ਦੋਹਰਾ - ੩੬ | ਰਸਾਵਲ - ੯੦ |

ਸਤਿਗੁਰੂ ਜੀ ਕੋਲ ਭਾਵੇਂ ਸ਼ਬਦਾਂ ਦੇ ਭੰਡਾਰ ਭਰੇ ਪਏ ਹਨ, ਪਰ ਫਿਰ ਵੀ ਆਪ ਜੀ ਲਿਖਦੇ ਹਨ, ਕਿ ਉਸ ਕਾਲ ਪੁਰਖ ਦੀ ਮਹਿਮਾ ਦਾ ਬਖਾਣ ਉਹ ਸ਼ਬਦਾਂ ਵਿੱਚ ਕਰਨ ਤੋਂ ਅਸਮਰਥ ਹਨ। ਸ਼ਬਦ ਉਸ ਅਨੰਤ ਦੀ ਮਹਿਮਾ ਦਾ ਗੁਣਗਾਨ ਕਰ ਹੀ ਨਹੀਂ ਸਕਦੇ —

**ਕਹਾ ਨਾਮ ਤਾ ਕੋ ਕਹਾ ਕੈ ਕਹਾਵੈ॥**
**ਕਹਾ ਮੈ ਬਖਾਨੋ ਕਹੇ ਮੋ ਨ ਆਵੈ॥**

*— ਦਸਮ ਗ੍ਰੰਥ ਪੰਨਾ ੪੦*

ਮਹਾਕਾਲ ਦਾ ਰੂਪ ਅਤਿ ਸੁੰਦਰ ਹੈ, ਅਤਿ ਲੁਭਾਇਮਾਨ ਹੈ। ਉਸਦੇ ਅਦਭੁਤ ਰੂਪ ਦਾ ਵਰਣਨ ਸਤਿਗੁਰੂ ਜੀ ਇਹਨਾਂ ਸ਼ਬਦਾਂ ਵਿੱਚ ਕਰਦੇ ਹਨ—

**ਅਨੂਪ ਰੂਪ ਰਾਜਿਅੰ। ਨਿਹਾਰ ਕਾਮ ਲਾਜਿਅੰ॥**
**ਅਲੋਕ ਲੋਕ ਸੋਭਿਅੰ। ਬਿਲੋਕ ਲੋਕ ਲੋਭਿਅੰ॥**

*— ਦਸਮ ਗ੍ਰੰਥ ਪੰਨਾ ੪੨*

ਕਾਲ ਪੁਰਖ ਸਰਬ ਥਾਂਈ ਵਿਆਪਕ ਹੈ। ਉਸ ਕੋਲੋਂ ਨਾ ਕੋਈ ਬਚ ਸਕਿਆ ਹੈ ਅਤੇ ਨਾ ਕੋਈ ਬਚ ਸਕਦਾ ਹੈ। ਕਾਲ ਜੀ ਦੀ ਕ੍ਰਿਪਾ ਨੂੰ ਜਾਣਨਾ ਅਤਿ ਕਠਿਨ ਹੈ—

**ਕ੍ਰਿਆ ਕਾਲ ਜੂ ਕੀ ਕਿਨੂ ਨਾ ਪਛਾਨੀ॥**
**ਘਨਿਯੋ ਪੈ ਬਿਹੈ ਹੈ ਘਨਿਯੋ ਪੈ ਬਿਹਾਨੀ॥**

*— ਦਸਮ ਗ੍ਰੰਥ ਪੰਨਾ ੪੧*

ਜਿੰਨੇ ਵੀ ਜੀਵ ਜਲ ਥਲ ਵਿੱਚ ਵਿਚਰ ਰਹੇ ਹਨ, ਉਹ ਸਾਰੇ ਹੀ ਬਲਵਾਨ ਕਾਲ ਨੇ ਮਾਰ ਮੁਕਾਏ ਹਨ —

**ਜਿਤੇ ਜੀਵ ਜੰਤੰ ਸੁ ਦੂਨੀਅੰ ਉਪਾਯੰ॥**
**ਸਭੈ ਅੰਤਿ ਕਾਲੰ ਬਲੀ ਕਾਲ ਘਾਯੰ॥**

*— ਦਸਮ ਗ੍ਰੰਥ ਪੰਨਾ ੪੪*

ਸੱਚੇ ਪਾਤਸ਼ਾਹ ਜੀ ਨੇ ਬੜੀ ਸੁੰਦਰ ਅਤੇ ਰੌਚਕ ਸ਼ੈਲੀ ਵਿੱਚ ਕਾਲ ਪੁਰਖ ਦੀ ਮਹਿਮਾ ਦਾ ਗੁਣਗਾਨ ਕੀਤਾ ਹੈ। ਆਪਣੇ ਪੂਰਬਲੇ ਜਨਮ ਦੀ ਕਥਾ ਦਾ ਵਰਣਨ ਪਾਠਕਾਂ ਨੂੰ ਅਤਿ ਗਿਆਨ ਪ੍ਰਦਾਨ ਕਰਦਾ ਹੈ, ਕਿ ਕਿਸ ਤਰ੍ਹਾਂ ਸਤਿਗੁਰੂ ਜੀ ਧਿਆਨ ਮਗਨ ਹੋ ਕੇ ਅਕਾਲ ਪੁਰਖ ਪ੍ਰਭੂ ਦੇ ਸਿਮਰਨ ਵਿੱਚ ਲਿਵਲੀਨ ਸਨ, ਉਹਨਾਂ ਦਾ ਇਸ ਦੁਨੀਆਂ ਵਿੱਚ ਆਉਣ ਲਈ ਬਿਲਕੁਲ ਚਿਤ ਨਹੀ ਸੀ ਕਰਦਾ, ਪਰ ਆਪਣੇ ਪੂਜਯ ਅਕਾਲ ਪੁਰਖ ਪਿਤਾ ਦੇ ਸਮਝਾਉਣ ਤੇ ਇਸ ਦੁਨੀਆਂ ਵਿੱਚ ਵਿਸ਼ੇਸ਼ ਮੰਤਵ ਨੂੰ ਸਮੁੱਖ ਰੱਖਕੇ ਅਵਤਾਰ ਧਾਰਨ ਕੀਤਾ—

**ਧਰਮ ਚਲਾਵਨ ਸੰਤ ਉਬਾਰਨ॥**
**ਦੁਸਟ ਸਭਨ ਕੋ ਮੂਲ ਉਪਾਰਨਿ॥**

*— ਦਸਮ ਗ੍ਰੰਥ ਪੰਨਾ ੫੭*

**ਮੈ ਹੋ ਪਰਮ ਪੁਰਖ ਕੋ ਦਾਸਾ॥**
**ਦੇਖਨਿ ਆਯੋ ਜਗਤ ਤਮਾਸਾ॥**

*— ਦਸਮ ਗ੍ਰੰਥ ਪੰਨਾ ੫੭*

ਜਦੋਂ ਪਾਤਸ਼ਾਹ ਜੀ ਜੰਗ ਯੁੱਧਾਂ ਦਾ ਵਰਣਨ ਕਰਦੇ ਹਨ.

ਤਾਂ ਸ਼ਬਦਾਵਲੀ ਉਹਨਾਂ ਜੰਗਾਂ ਯੁੱਧਾਂ ਦਾ ਸਾਖਿਆਤਕਾਰ ਕਰਾ ਦਿੰਦੀ ਹੈ। ਪਾਠਕ ਉਸੇ ਹੀ ਲੈਅ ਵਿੱਚ ਅਨੰਦ-ਵਿਭੋਰ ਹੋ ਕੇ ਅਗਾਂਹ ਵਧਦਾ ਜਾਂਦਾ ਹੈ। ਕਈ ਵਾਰੀ ਇੰਜ ਲਗਦਾ ਹੈ, ਕਿ ਉਹ ਵੀ ਉਹਨਾਂ ਜੁੱਧਾਂ ਦਾ ਇੱਕ ਅਟੁੱਟ ਅੰਗ ਬਣਕੇ ਉਸ ਵਿੱਚ ਭਾਗ ਲੈ ਰਿਹਾ ਹੋਵੇ। ਸਾਰਾ ਦ੍ਰਿਸ਼ ਇੱਕ ਇੱਕ ਕਰਕੇ ਅੱਖਾਂ ਦੇ ਸਾਹਮਣੇ ਫਿਲਮ ਦਾ ਰੀਲ੍ਹ ਵਾਂਗ ਲੰਘਦਾ ਜਾਂਦਾ ਹੈ—

**ਉਠੈ ਟੋਪ ਟੂਕੰ ਗੁਰੱਜੈ ਪ੍ਰਹਾਰੇ॥**
**ਰੁਲੇ ਲੁੱਥ ਜੁੱਥੰ ਗਿਰੇ ਬੀਰ ਮਾਰੇ॥**

*— ਦਸਮ ਗ੍ਰੰਥ ਪੰਨਾ ੬੭*

ਨਾਂਗਲੂ ਪਾਂਗਲੂ ਸ਼ਬਦਾਵਲੀ ਵਰਗੇ ਸ਼ਬਦ ਕਦੇ ਵੀ ਪੜ੍ਹਨ ਨੂੰ ਨਹੀਂ ਮਿਲੇ। ਆਪਣੀ ਰਸਨਾ ਨਾਲ ਬੋਲਣ ਤੇ ਨਾਂਗਲੂ, ਪਾਂਗਲੂ ਅੱਖਾਂ ਦੇ ਸਾਹਮਣੇ ਆ ਕੇ ਖੜ੍ਹੇ ਹੋ ਜਾਂਦੇ ਹਨ—

**ਚਲੇ ਨਾਂਗਲੂ ਪਾਂਗਲੂ ਵੇਦੜੋਲੰ॥**
**ਜਸਵਾਰੇ ਗੁਲੇਰੇ ਚਲੇ ਬਾਂਧ ਟੋਲੰ॥**

*—ਦਸਮ ਗ੍ਰੰਥ ਪੰਨਾ ੬੩*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੇਮੁੱਖਾਂ ਦਾ ਵਰਣਨ ਬੜੇ ਸਪਸ਼ਟ ਸ਼ਬਦਾਂ ਵਿੱਚ ਕਰਦੇ ਹਨ। ਉਹਨਾਂ ਦਾ ਇਸ ਲੋਕ ਵਿੱਚ ਅਤੇ ਪ੍ਰਲੋਕ ਵਿੱਚ ਕੋਈ ਸਥਾਨ ਨਹੀਂ—

**ਜੇ ਅਪਨੇ ਗੁਰ ਤੇ ਮੁਖ ਫਿਰਹੈਂ॥**
**ਈਹਾਂ ਊਹਾਂ ਤਿਨ ਕੇ ਗ੍ਰਿਹ ਗਿਰ ਹੈਂ॥**
**ਇਹਾਂ ਉਪਹਾਸ ਨ ਸੁਰ ਪੁਰ ਬਾਸਾ॥**
**ਸਭ ਬਾਤਨ ਤੇ ਰਹੈ ਨਿਰਾਸਾ॥**

*— ਦਸਮ ਗ੍ਰੰਥ ਪੰਨਾ ੭੧*

ਉਹ ਪ੍ਰਭੂ ਆਪਣੇ ਭਗਤਾਂ ਪਿਆਰਿਆਂ ਦੇ ਕਸ਼ਟਾਂ ਨੂੰ ਨਹੀਂ ਸਹਾਰ ਸਕਦੇ। ਉਹ ਆਪਣਾ ਹੱਥ ਦੇ ਕੇ ਉਹਨਾਂ ਦੀ ਰੱਖਿਆ ਕਰਦੇ ਹਨ —

**ਸੰਤਨ ਕਸਟ ਨ ਦੇਖਨ ਪਾਯੋ॥**
**ਆਪ ਹਾਥ ਦੈ ਨਾਥ ਬਚਾਯੋ॥**

*— ਦਸਮ ਗ੍ਰੰਥ ਪੰਨਾ ੭੨*

ਬਚਿਤ੍ਰ ਨਾਟਕ ਦੇ ਗੁਰਬਾਣੀ ਦੇ ਅਨੇਕਾਂ ਵਿਦਵਾਨਾਂ ਨੇ ਆਪਣੀ ਆਪਣੀ ਸਮਝ ਅਨੁਸਾਰ ਟੀਕੇ ਕਰਨ ਦੇ ਉਪਰਾਲੇ ਕੀਤੇ ਹਨ, ਪਰ ਸਤਿਗੁਰੂ ਜੀ ਦੀ ਬਾਣੀ ਨੂੰ ਸਮਝਣਾ ਐਨਾ ਸਹਿਜ ਨਹੀਂ। ਮੈਂ ਵੀ ਸਤਿਗੁਰੂ ਜੀ ਦੀ ਬਖਸ਼ੀ ਬੁੱਧੀ ਅਨੁਸਾਰ ਬਚਿਤ੍ਰ ਨਾਟਕ ਨੂੰ ਸਰਲ ਰੂਪ ਵਿੱਚ ਸਮਝਣ ਦਾ ਉਪਰਾਲਾ ਕੀਤਾ ਹੈ।

ਲਿਖਦਿਆਂ ਹੋਇਆਂ ਅਨੇਕਾਂ ਭੁੱਲਾਂ ਵੀ ਜ਼ਰੂਰ ਹੋ ਗਈਆਂ ਹੋਣਗੀਆਂ, ਸਤਿਗੁਰੂ ਜੀ ਮੈਨੂੰ ਭੁੱਲਾਂ ਲਈ ਖਿਮਾ ਬਖਸ਼ਣਗੇ।

ਮੈਂ ਕੋਟਾਨ-ਕੋਟ ਧੰਨਵਾਦ ਕਰਦੀ ਹਾਂ ਆਪਣੇ ਇਸ਼ਟ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਿਨ੍ਹਾਂ ਨੇ ਮੈਨੂੰ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਦੀ ਪ੍ਰੇਰਨਾ ਅਤੇ ਬੁੱਧੀ ਬਖਸ਼ੀ।

ਡਾ. ਜੋਧ ਸਿੰਘ ਪੰਥ ਦੇ ਮੰਨੇ ਪ੍ਰਮੰਨੇ ਵਿਦਵਾਨ ਹਨ। ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਸਦਕਾ ਆਪ ਨੂੰ ਗੁਰਬਾਣੀ ਦਾ ਗਿਆਨ ਪ੍ਰਾਪਤ ਹੈ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਸੰਕਲਿਤ ਬਾਣੀ ਦਾ ਅਧਿਐਨ ਕਰਨ ਦਾ ਬਹੁਤ ਸ਼ੌਕ ਹੈ। ਸ੍ਰੀ ਦਸਮ ਗ੍ਰੰਥ ਸਾਹਿਬ ਜੀ ਨੂੰ ਹਿੰਦੀ ਵਿੱਚ ਪ੍ਰਕਾਸ਼ਿਤ ਕੀਤਾ ਅਤੇ ਹੁਣ ਇਸਦਾ ਅਨੁਵਾਦ ਅੰਗਰੇਜ਼ੀ ਭਾਸ਼ਾ ਵਿੱਚ ਕਰਕੇ ਇੱਕ ਵਿਸ਼ੇਸ਼ ਉਪਲੱਬਧੀ ਪ੍ਰਾਪਤ ਕੀਤੀ ਹੈ। ਮੈਂ ਅਤਿ ਧੰਨਵਾਦ ਕਰਦੀ ਹਾਂ ਡਾ. ਜੋਧ ਸਿੰਘ ਜੀ ਦਾ ਜਿਨ੍ਹਾਂ ਨੇ ਆਪਣੇ ਅਤਿ ਰੁਝੇਵਿਆਂ ਵਿੱਚੋਂ ਫੁਰਸਤ ਦੇ ਕੁਝ ਪਲ ਕੱਢ ਕੇ ਇਸ ਪੁਸਤਕ ਨੂੰ ਪੜ੍ਹਿਆ ਅਤੇ ਆਪਣੇ ਵਡਮੁਲੇ ਵਿਚਾਰ ਪ੍ਰਗਟ ਕੀਤੇ ਹਨ।

ਮੈਂ ਮਾਸਟਰ ਦਰਸ਼ਨ ਸਿੰਘ ਜੀ ਦਾ ਅਤਿ ਧੰਨਵਾਦ ਕਰਦੀ ਹਾਂ, ਜਿਨ੍ਹਾਂ ਨੇ ਇਸ ਪੁਸਤਕ ਦੇ ਖਰੜੇ ਨੂੰ ਬੜੇ ਧਿਆਨ ਨਾਲ ਪੜ੍ਹਿਆ ਅਤੇ ਆਪਣੀਆਂ ਵੱਡਮੁਲੀਆਂ ਰਾਵਾਂ ਦੇ ਕੇ ਨਿਵਾਜਿਆ।

ਮੈ ਅਤਿ ਧੰਨੇਵਾਦੀ ਹਾਂ ਸ੍ਰੀਮਤੀ ਵਿਜੈ ਕੋਹਲੀ ਜੀ ਦੀ ਜਿਨ੍ਹਾਂ ਨੇ ਮੈਨੂੰ ਬਚਿਤ੍ਰ ਨਾਟਕ ਬਾਰੇ ਲਿਖਣ ਲਈ ਪ੍ਰੇਰਿਆ ਅਤੇ ਇਸਨੂੰ ਪ੍ਰਕਾਸ਼ਿਤ ਕਰਾਉਣ ਦੀ ਜ਼ਿੰਮੇਵਾਰੀ ਸਹਰਸ਼ ਨਿਭਾਈ। ਸ੍ਰੀਮਤੀ ਵਿਜੈ ਕੋਹਲੀ ਜੀ ਇੱਕ ਉੱਘੇ ਸਮਾਜ ਸੁਧਾਰਕ ਹਨ, ਉਹ ਧਾਰਮਿਕ ਅਤੇ ਸਾਹਿਤਕ ਰੁਚੀ ਹੋਣ ਕਰਕੇ ਮਨੁੱਖਤਾ ਦੀ ਭਲਾਈ ਲਈ ਅਨੇਕਾਂ ਹੀ ਪੁਸਤਕਾਂ ਪ੍ਰਕਾਸ਼ਿਤ ਕਰ ਚੁੱਕੇ ਹਨ। ਉਹ ਸਮਾਜ ਦੇ ਪਛੜੇ ਹੋਏ ਵਰਗਾਂ ਦੇ ਸਹਾਇਕ ਬਣਕੇ ਉਹਨਾਂ ਨੂੰ ਸਮਾਜਿਕ ਪੱਧਰ ਤੇ ਲਿਆਉਣ ਲਈ ਕਾਰਜਸ਼ੀਲ ਹਨ। ਸ੍ਰੀਮਤੀ ਵਿਜੈ ਕੋਹਲੀ ਪ੍ਰਕਾਸ਼ਨ ਤੋਂ ਇੱਕਤ੍ਰ ਕੀਤੀ ਹੋਈ ਮਾਇਆ, ਰੋਗਾਂ ਨਾਲ ਪੀੜਤ ਸਮਾਜ ਦੇ ਪਛੜੇ ਵਰਗਾਂ ਲਈ ਚਲਾ ਰਹੇ ਡਿਸਪੈਂਸਰੀ ਵਿੱਚ ਮੁਫ਼ਤ ਚਿਕਿਤਸਾ ਤੇ ਲਗਾ ਰਹੇ ਹਨ।

੧-੧-੧੯੯੯ *— ਪ੍ਰਿੰ: ਬੇਅੰਤ ਕੌਰ*

# ਸੰਤ ਜੀਵਨ ਸਿੰਘ ਕਵੀਸ਼ਰ ਦੀ ਯਾਦ ਵਿਚ

*—ਜਗਦੀਸ਼ ਸਿੰਘ*

ਕਾਵਿ ਛੰਦਾ ਬੰਦੀ ਨਾਲ ਸਮੁਚੇ ਪੰਜਾਬੀ ਜਗਤ ਤੇ ਡੂੰਘੀ ਛਾਪ ਛਡਣ ਵਾਲੇ, ਵਿਆਖਿਆਨ ਨੂੰ ਉੱਚ ਕਲਾਮਈ ਪੱਧਰ ਤੇ ਲੈ ਜਾਣ ਵਾਲੇ, ਸ੍ਰੋਤਿਆਂ ਨੂੰ ਧੁਰ ਅੰਦਰੋਂ ਝੰਜੋੜ ਕੇ ਰਖ ਦੇਣ ਵਾਲੇ ਸੰਤ ਜੀਵਨ ਸਿੰਘ (ਜੀਊਣ ਸਿੰਘ) ਜੀ ੧੫ ਮਾਰਚ ੨੦੦੦ ਨੂੰ ਅਮ੍ਰਿਤ ਵੇਲੇ ਇਕਾਸੀਵੇਂ ਸਾਲ ਵਿੱਚ ਜੀਵਨ ਯਾਤਰਾ ਸ੍ਰੀ ਭੈਣੀ ਸਾਹਿਬ ਵਿਚ ਸੰਪੂਰਨ ਕਰ ਗਏ ਹਨ।

ਆਮ ਤੌਰ ਤੇ ਉਹਨਾਂ ਨੂੰ ਕਵੀ ਜੀ ਆਖਿਆ ਜਾਂਦਾ। ਉਹ ਰਵਾਇਤੀ ਕਵੀਸ਼ਰੀ ਵਿਚ ਆਪਣੇ ਸਾਥੀ ਸੰਤ ਸਵਿੰਦਰ ਸਿੰਘ ਤੇ ਸੰਤ ਰਵੇਲ ਸਿੰਘ ਨਾਲ ਮਿਲ ਕੇ ਐਸਾ ਠੱਠ ਬੰਨਦੇ ਕਿ ਅਧੀ ਰਾਤ ਨੂੰ ਵੀ ਸੰਗਤਾਂ ਉਹਨਾਂ ਦਾ ਦੀਵਾਨ ਸੁਨਣ ਆਂਦੀਆਂ। ਇਹਨਾਂ ਦੀਆਂ ਸੁਰਾਂ ਦਾ ਨਾਦ ਹੀ ਕੰਠ ਸੰਗੀਤ ਅਤੇ ਸਾਜ਼ ਸੰਗੀਤ ਦਾ ਕੰਮ ਕਰਦਾ। ਜਿਵੇਂ ਕਵੀਸ਼ਰੀ ਵਿਚ ਹੁੰਦਾ ਹੈ ਕੋਈ ਸਹਾਇਕ ਸੁਰ ਜਾਂ ਤਾਲ ਦਾ ਸਾਜ਼ ਨਾਲ ਨਹੀਂ ਹੁੰਦਾ। ਨਾ ਤਬਲਾ ਢੋਲਕ, ਨਾ ਵਾਜਾ ਸਾਰੰਗੀ। ਕਵਿਤਾ ਦੇ ਛੰਦਾਂ ਦਾਂ ਜਾਦੂ, ਸੁਰੀਲੇ ਗਲਿਆਂ ਦਾ ਸੰਗੀਤ ਅਤੇ ਵਿਆਖਿਆਨ ਦੀ ਸਪਸ਼ਟਤਾ ਹੀ ਹੁੰਦੀ ਹੈ। ਸੰਤ ਜ਼ੀਵਨ ਸਿੰਘ ਹੋਰਾਂ ਕਵੀਸ਼ਰੀ ਨਾਲ ਆਪਣੇ ਇਸ਼ਕ ਦੇ ਕਾਰਨ ਆਪ ਆਪਣੀ ਮਿਹਨਤ ਅਤੇ ਸਾਧਨਾਂ ਨਾਲ, ਆਪਣੀ ਆਸਥਾ ਅਤੇ ਸਮਰਪਣ ਨਾਲ ਇਸ ਕਲਾ ਨੂੰ ਬਹੁਤ ਉਚੀ ਪੱਧਰ ਤੇ ਪਹੁੰਚਾ ਦਿਤਾ। ਸੰਤ ਜੀਵਨ ਸਿੰਘ ਹੋਰਾਂ ਨੂੰ ਇਤਿਹਾਸ ਦੀ ਜਾਣਕਾਰੀ ਸੀ, ਗੁਰਬਾਣੀ ਵਿਚ ਮੁਹਾਰਤ ਸੀ, ਬੋਲਣ ਦਾ ਇਕ ਅਨੂਠਾ ਅੰਦਾਜ਼ ਸੀ, ਤਰਕ ਵਾਲਾ ਦ੍ਰਿਸ਼ਟੀਕੋਣ ਸੀ, ਬੋਲਾਂ ਵਿਚ ਸਪਸ਼ਟਤਾ ਸੀ, ਸੁਭਾਅ ਵਿਚ ਧੀਰਜ ਅਤੇ ਠਹਿਰਾ ਸੀ, ਕਾਹਲੀ ਨਹੀਂ ਸੀ, ਭਰਵੀਂ ਸੁਨਿਹਰੀ ਆਵਾਜ਼ ਵਿਚ ਉਹ ਗੱਲ ਕਰਦੇ ਤਾਂ ਕੋਈ ਅੱਖਰ ਘੱਟ ਵਧ ਨਾ ਹੁੰਦਾ। ਕਿਥੇ ਵਿਸ਼ਰਾਮ ਦੇਣਾ ਹੈ, ਕਿਥੇ ਵਿਸਥਾਰ ਦੇਣਾ ਹੈ ਅਤੇ ਅੰਤ ਤੇ ਗੱਲ ਦਾ ਗੋਲਾ ਕਦੋਂ ਤੇ ਕਿਥੇ ਸੁਟਣਾ ਹੈ ਇਹ ਸਾਰੇ ਗੁਣ ਨਿਸ਼ਚੇ ਹੀ ਉਹਨਾਂ ਦੀ ਭਾਸ਼ਨ ਕਲਾ ਨੂੰ ਨਿਖਾਰਦੇ। ਉਹਨਾਂ ਦੇ ਭਾਸ਼ਣ ਵਿਚੋਂ ਕਵਿਤਾ ਵਰਗਾ ਰਸ ਆਉਂਦਾ ਤੇ ਕਵਿਤਾ ਵਿਚੋਂ ਸੰਗੀਤ ਵਾਲਾ ਵਾਰਤਾਂਲਾਪ ਵੀ। ਉਹਨਾਂ ਦਾ ਵਿਆਖਿਆਨ ਵੀ ਅਤੇ ਇਤਿਹਾਸਕ ਪਰਮਾਣ ਗਵਾਹੀਆਂ ਅਤੇ ਗੁਰਬਾਣੀ ਦੀ ਸ਼ਹਾਦਤਾਂ ਨਾਲ ਭਰਪੂਰ ਹੁੰਦਾ। ਉਹਨਾਂ ਦੇ ਸੁਭਾਅ ਵਿਚ ਧੀਰਜ, ਠਰੰਮਾ ਅਤੇ ਸੰਤੋਖ ਸੀ। ਕਦੇ ਸੂਖਮ ਜਿਹੇ ਇਸ਼ਾਰੇ ਨਾਲ ਵੀ ਉਹਨਾਂ ਨੇ ਮਾਇਆ ਦੀ ਅਭਿਲਾਖਿਆ ਪ੍ਰਗਟ ਨਹੀਂ ਹੋਣ ਦਿਤੀ। ਆਚਾਰ ਵਿਚਾਰ ਵਿਹਾਰ ਵਲੋਂ ਸਾਧ ਪੁਰਖ ਅਤੇ ਸਿਮਰਨ ਵਾਲੇ ਵਿਅਕਤੀ ਸਨ। ਮਿਲਣ-ਗਿਲਣ ਵਾਲਿਆਂ ਵਲ ਉਦਾਰ, ਮਿਲਵਰਤਨ ਅਤੇ ਖੁਲ੍ਹ-ਦਿਲੀ ਵਾਲੀ ਪਹੁੰਚ ਰਖਦੇ ਸਨ। ਵਿਅੰਗ ਸ਼ਾਸਤਰ ਦੇ ਵੀ ਮਾਹਰ ਸਨ। ਆਪਣੇ ਸਾਥੀਆਂ ਵਿਚ ਵੀ ਆਦਰ ਸਨਮਾਨ ਪਾਉਂਦੇ ਸਨ ਅਤੇ ਆਮ ਲੋਕਾਂ ਵਿਚ ਵੀ। ਆਪਣੇ ਇਸ਼ਟ ਦੇਵ ਸਤਿਗੁਰੂ ਜਗਜੀਤ ਸਿੰਘ ਦੀ ਭਰਪੂਰ ਕਿਰਪਾ ਦੇ ਉਹ ਪਾਤਰ ਰਹੇ ਤੇ "ਕਾਵਿ ਭੂਸ਼ਣ" ਜਿਹੇ ਉੱਚ ਸਨਮਾਨ ਨਾਲ ਆਭੂਸ਼ਿਤ ਕੀਤੇ ਗਏ। ਇਸ ਤੋਂ ਬਾਦ (੧੮ ਨਵੰਬਰ ੧੯੯੨) ਉਹ 'ਸੰਤ ਤਰਨ ਸਿੰਘ ਵਹਿਮੀ ਪੁਰਸਕਾਰ' ਨਾਲ ਵੀ ਸਤਿਕਾਰੇ ਗਏ। ਉਹਨਾਂ ਨੂੰ ਸਵਰਗੀ ਸੰਤ ਹਰਚਰਨ ਸਿੰਘ ਲੌਂਗੋਵਾਲ ਹੁਰਾਂ ਉਸਤਾਦ ਕਵੀਸ਼ਰ ਉਪਨਾਮ ਨਾਲ ਸੰਬੋਧਿਤ ਕੀਤਾ। ਉਹਨਾਂ ਦੀਆਂ ਕਾਵਿ-ਕ੍ਰਿਤੀਆਂ ਢਾਡੀਆਂ ਨੇ ਵੀ ਗਾਂਵੀਆਂ ਅਤੇ ਕਵੀਸ਼ਰੀ ਜਥਿਆਂ ਨੇ ਵੀ।



ਗੁਰਦੁਆਰਾ ਮੰਜੀ ਸਾਹਿਬ ਅੰਮ੍ਰਿਤਸਰ, ਗੋਇੰਦਵਾਲ ਸਾਹਿਬ ਤੇ ਹੋਰ ਇਤਿਹਾਸਕ ਗੁਰਦੁਆਰਿਆਂ ਤੋਂ ਲੈ ਕੇ ਸ੍ਰੀ ਭੈਣੀ ਸਾਹਿਬ ਦੀਆਂ ਸਟੇਜਾਂ ਅਤੇ ਨਾਮਧਾਰੀ ਹੋਲਿਆਂ ਮਹੱਲਿਆਂ ਅਤੇ ਮੇਲਿਆਂ ਦੇ ਮੰਚ ਉਤੋਂ ਕਵੀ ਜੀਵਨ ਸਿੰਘ ਦੇ ਬੋਲ ਗੂੰਜਦੇ ਰਹੇ। ਇਤਿਹਾਸ ਦੀਆਂ ਲਿਖੀਆਂ ਜਾਂ ਅਣਲਿਖੀਆਂ ਸਾਖੀਆਂ ਉਹਨਾਂ ਨੂੰ ਮੂੰਹ ਜ਼ਬਾਨੀ ਯਾਦ ਸਨ ਅਤੇ ਇਹ ਸਾਖੀਆਂ ਸੰਤ ਜੀਵਨ ਸਿੰਘ ਦੇ ਮੁਖ ਤੋਂ ਨਿਕਲ ਸ਼ਬਦ ਰੂਪ ਧਾਰਨ ਕਰਨ ਨੂੰ ਕਾਹਲੀਆਂ ਪਈਆਂ ਰਹਿੰਦੀਆਂ।

ਆਪ ਦਾ ਜਨਮ ਅੰਦਾਜ਼ਨ ਅੱਜ ਤੋਂ ਸਾਢੇ ਅੱਸੀ ਸਾਲ ਪਹਿਲਾਂ ਪਿੰਡ ਸਿੰਘਪੁਰਾ ਜ਼ਿਲਾ ਲਾਹੌਰ (ਅਮ੍ਰਿਤਸਰ) ਵਿਚ ਪਿਤਾ ਸ. ਤਾਰਾ ਸਿੰਘ ਜੀ ਅਤੇ ਮਾਤਾ ਕਰਮ ਕੌਰ ਦੇ ਘਰ ਰਾਮਗੜ੍ਹੀਆਂ ਦੀ ਇਕ ਮੋਤ ਵਿਰਦੀ ਵਿਚ ਹੋਇਆ। ਆਪ ਦਾ ਜਨਮ ਸਥਾਨ ਪਿੰਡ ਸਿੰਘਪੁਰਾ ਸਿਖ ਕੌਮ ਦੀ ਇਕ ਪ੍ਰਸਿਧ ਹਸਤੀ ਨਵਾਬ ਕਪੂਰ ਸਿੰਘ ਦੇ ਪਿੰਡ ਵਜੋਂ ਪ੍ਰਸਿੱਧ ਹੈ। ਆਪ ਦੇ ਦਾਦਾ ਸ. ਈਸ਼ਰ ਸਿੰਘ ਅਤੇ ਪੜਦਾਦਾ ਸ. ਸੰਤਾ ਸਿੰਘ ਪੁਰਾਣੇ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਨਾਮਧਾਰੀ ਸਨ। ਆਪ ਦਾ ਬਚਪਨ ਅਤੇ ਚੜ੍ਹਦੀ ਜਵਾਨੀ ਦਾ ਸਮਾਂ ਜ਼ਿਆਦਾ ਪਿੰਡ ਵਲਟੋਹਾ ਵਿਚ ਬੀਤੀਆ। ਸਕੂਲ ਦੀ ਪੜ੍ਹਾਈ ਚਾਰ ਜਮਾਤਾਂ ਤਕ ਸੀ ਪਰ ਸੰਤ ਬਲਵੰਤ ਸਿੰਘ ਨਿਰਮਲੇ ਪਿੰਡ ਆਸਲ (ਨਜ਼ਦੀਕ ਪੱਟੀ) ਵਾਲਿਆਂ ਕੋਲੋਂ ਆਪ ਨੇ ਵਿਦਿਆ ਲਈ। ਭਾਵਰਸਾ ਅੰਮ੍ਰਿਤ, ਸਾਰਕਤਾਵਲੀ, ਪ੍ਰਬੋਧ ਚੰਦਰ ਨਾਟਕ, ਤੁਲਸੀ, ਰਮਾਇਣ ਮਹਾਭਾਰਤ ਗ੍ਰੰਥਾਂ ਦਾ ਇਥੇ ਅਧਿਐਨ ਕੀਤਾ। ਸੰਤ ਬਖਸ਼ੀਸ਼ ਸਿੰਘ ਨਾਮਧਾਰੀ ਵਲਟੋਹੇ ਵਾਲਿਆਂ ਤੋਂ

ਬਾਕਾਇਦਾ ਪਿੰਗਲ (ਕਵਿਤਾ) ਦੀ ਪੜ੍ਹਾਈ ਕੀਤੀ।

ਪਰ ਸਟੇਜ ਤੇ ਪਹਿਲੀ ਵਾਰ ਆਪਣੇ ਪਿੰਡ ਸੰਨ ੧੯੫੦ ਨੂੰ ਪੋਹ ਸੁਦੀ ਸਤਵੀਂ ਨੂੰ ਆਏ। ਇਸ ਗੁਰਪੁਰਬ ਤੇ ਨਿਕਲੇ ਜਲੂਸ ਵਿਚ ਇਹਨਾਂ ਕਵਿਤਾਵਾਂ ਪੜੀਆਂ ਅਤੇ ਫੇਰ ਇਹ ਸਿਲਸਲਾ ਚਲ ਪਿਆ। ਬਖਸ਼ੀਸ਼ ਸਿੰਘ ਕਵੀਸ਼ਰ ਦੇ ਜੱਥੇ ਵਿਚ ਸ਼ਾਮਲ ਹੋ ਗਏ, ਫੇਰ ਅੱਠ ਦਸ ਸਾਲ ਸਮੁੰਦ ਸਿੰਘ ਨਾਲ ਲਾਏ। ਸਮੁੰਦ ਸਿੰਘ ਬਹੁਤ ਵਧੀਆਂ ਗਵੱਈਆ ਸੀ। ਉਹਦੇ ਨਾਲ ਦਾ ਛੰਦ ਮਾਝੇ ਮਾਲਵੇ ਵਿਚ ਕੋਈ ਨਹੀ ਸੀ ਗਾਉਂਦਾ। ਕਵੀ ਜੀਵਨ ਸਿੰਘ ਨੂੰ ਚੰਗਾ ਲੈਕਚਰ ਸੁਨਣ ਦਾ ਸ਼ੌਕ ਸੀ। ਗਿਆਨੀ ਸੋਹਣ ਸਿੰਘ ਸੀਤਲ ਨੂੰ ਬਹੁਤ ਸੁਣਿਆ। ਗੋਪਾਲ ਸਿੰਘ ਮਹਿਦੀਪੁਰ ਦਾ ਸੀਤਲ ਹੁਰਾਂ ਦਾ ਸ਼ਾਗਿਰਦ ਸੀ ਅਤੇ ਕਵੀ ਜੀ ਦਾ ਜਮਾਤੀ ਵੀ ਸੀ। ਬਾਦ ਵਿੱਚ ਕਵੀ ਜੀਵਨ ਸਿੰਘ ਦੇ ਲੈਕਚਰ ਦੀ ਸੀਤਲ ਹੋਰਾਂ ਵੀ ਪਰਸੰਸਾ ਕੀਤੀ ਸੀ।

ਕਵੀ ਜੀਵਨ ਸਿੰਘ ਹੋਰਾਂ ਦੇ ਪਰਸੰਗਾਂ ਮਹਾਰਾਣੀ ਜਿੰਦਾਂ, ਸਾਕਾ ਸਰਹੰਦ, ਸ਼ਹੀਦ ਭਾਈ ਤਾਰੂ ਸਿੰਘ, ਬਾਬਾ ਦੀਪ ਸਿੰਘ, ਕ੍ਰਿਸ਼ਨ ਸੁਦਾਮਾ, ਵਲੀ ਕੰਧਾਰੀ, ਨਾਮਧਾਰੀ ਸ਼ਹੀਦਾਂ ਦਾ ਸਾਕਾ ਅਮ੍ਰਿਤਸਰ, ਸ਼ਹੀਦੀ ਸਾਕਾ ਮਾਲੇਰਕੋਟਲਾ ਆਦਿ ਬਹੁਤ ਮਕਬੂਲ ਹੋਏ। ਗ਼ੈਰ ਨਾਮਧਾਰੀ ਸਟੇਜਾਂ ਤੇ ਕੂਕਿਆਂ ਦੀਆਂ ਸ਼ਹੀਦੀਆਂ ਦੇ ਸਾਕੇ ਸਿਫਾਰਸ਼ਾਂ ਨਾਲ ਸੁਣੇ ਜਾਂਦੇ। ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵਲੋਂ ਆਯੋਜਤ "ਮੇਲਾ ਗਦਰੀ ਬਾਬਿਆਂ ਦਾ" ਪਹਿਲੇ ਮੇਲੇ (੧੪ ਨਵੰਬਰ ੧੯੯੩) ਦੀ ਸ਼ੁਰੂਆਤ ਕਵੀਸ਼ਰ ਜੀਵਨ ਸਿੰਘ ਹੋਰਾਂ ਦੇ ਜੱਥੇ ਤੋਂ ਹੋਈ। ਜਦੋਂ ਪਰਬੰਧਕ ਮਾਇਆ ਦੇਣ ਲੱਗੇ ਤਾਂ ਆਪ ਦਾ ਉੱਤਰ ਸੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਹੈ ਏਥੋਂ ਮਾਇਆ ਨਹੀਂ ਲੈ ਕੇ ਆਉਣੀ। ਏਸ ਮੇਲੇ ਦੀ ਸ਼ੁਰੂਆਤ ਸ੍ਰੀ ਭੈਣੀ ਸਾਹਿਬ ਦੇ ਕਲਾਕਾਰਾਂ ਦੁਆਰਾ ਕਰਨੀ ਹੁਣ ਦਸਤੂਰ ਹੀ ਬਣ ਗਿਆ ਹੈ। ਸੰਨ ੧੯੫੯ ਵਿਚ ਸੰਤ ਨਗਰ ਪਿੰਡ (ਜ਼ਿਲਾ ਸਰਸਾ) ਵਿਚ ਨਾਮਧਾਰੀ ਹੋਲਾ ਮਹੱਲਾ ਸੀ। ਉਦੋਂ ਪ੍ਰਸਿੱਧ ਨਾਮਧਾਰੀ ਪ੍ਰਚਾਰਕ ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਦੇ ਉਦਮ ਨਾਲ ਸੰਤ ਜੀਵਨ ਸਿੰਘ ਜੀ ਨਾਮਧਾਰੀ ਸਟੇਜ ਤੇ ਆਏ ਅਤੇ ਫੇਰ ਸਟੇਜ ਦੇ ਧਨੀ ਬਣੇ। ਪੰਡਿਤ ਜੀ ਨਾਲ ਉਹਨਾਂ ਦਾ ਪਿਆਰ ਅੰਤਮ ਦਿਨ ਤਕ ਬਣਿਆ ਰਿਹਾ। ਅਗਲੇ ਸਾਲ ਸਤਿਗੁਰੂ ਜਗਜੀਤ ਸਿੰਘ ਗੱਦੀ ਤੇ ਸ਼ਸ਼ੋਭਤ ਹੋਏ ਅਤੇ ਉਹਨਾਂ ਨੇ ਕਵੀ ਜੀਵਨ ਸਿੰਘ ਹੋਰਾਂ ਨੂੰ ਆਪਣੇ ਪਿਆਰ ਕਲਾਵੇ ਵਿਚ ਲੈ ਲਿਆ। ਲੰਮਾਂ ਸਮਾਂ ਸੰਤ ਸਵਿੰਦਰ ਸਿੰਘ ਰਵੇਲ ਸਿੰਘ ਸੰਤ ਜੀਵਨ ਸਿੰਘ ਦੇ ਸਾਥੀ, ਸ਼ਾਗਿਰਦ ਰਹੇ ਹਨ। ਸੇਵਾ ਵਲੋਂ ਕਿਸੇ ਨੂੰ ਪਤਾ ਨਹੀਂ ਸੀ ਕਿ ਇਹ ਸਜਣ ਕਵੀ ਜੀ ਦੇ ਸ਼ਾਗਿਰਦ ਹੁਣ, ਸਾਥੀ ਹਨ, ਜਾਂ ਪੁੱਤਰ ਹਨ। ਆਪ ਦਾ ਬਹੁਤਾ ਜੀਵਨ ਜਨਤਾ, ਸਾਧ ਸੰਗਤ ਵਿਚ ਹੀ ਲੰਘਿਆ। ਪਰਿਵਾਰ ਬਾਰੇ ਬਹੁਤੀ ਜਾਣਕਾਰੀ ਇਸ ਲੇਖਕ ਨੂੰ ਨਹੀਂ, ਪਰ ਆਪ ਦਾ ਸਪੁਤਰ ਅਰਜਨ ਸਿੰਘ ਆਜ਼ਾਦ ਚੰਗਾ ਸ਼ਾਇਰ ਵੀ ਹੈ ਅਤੇ ਸ਼ਾਇਰੀ ਤੇ ਸਾਹਿਤ ਦਾ ਵਾਕਿਫ਼ਕਾਰ ਅਤੇ ਕਦਰਦਾਨ ਵੀ। ਰਵੇਲ ਸਿੰਘ ਹੋਰੀਂ ਆਪਣੇ ਜੱਥੇ ਨਾਲ ਹੁਣ ਵੀ ਸੰਤ ਜੀਵਨ ਸਿੰਘ ਦੇ ਪਦ-ਚਿੰਨ੍ਹਾਂ ਤੇ ਚਲ ਰਹੇ ਹਨ। ਸ. ਹਰਭਜਨ ਸਿੰਘ ਔਰੰਗਾਬਾਦ ਵਾਲੇ ਨਾਮਧਾਰੀ ਪੰਥ ਦੀ ਪ੍ਰਸਿੱਧ ਹਸਤੀ ਹਨ ਉਹ ਆਖਦੇ ਹਨ, ਕਿ ਸੰਤ ਜੀਵਨ ਸਿੰਘ ਉਹਨਾਂ ਦੇ ਮਾਮਾ ਜੀ ਹਨ।

ਐਸੇ ਪ੍ਰੀਤਵਾਨ ਵਿਅਕਤੀ ਨੂੰ ਅਸੀਂ ਯਾਦ ਕਰਦੇ ਹੋਏ, ਸ਼ਰਧਾਂਜਲੀ ਦਿੰਦ ਹੋਏ ਉਹਨਾਂ ਦੀਆਂ ਕੁਝ ਕਾਵਿ ਟੁਕੜੀਆਂ ਇਥੇ ਪੇਸ਼ ਕਰ ਰਹੇ ਹਾਂ। ਰਵਾਇਤੀ ਕਵੀਸ਼ਰੀ ਵਾਂਗ ਪਹਿਲਾਂ ਉਹ ਅਕਾਲ ਪੁਰਖ ਅੱਗੇ ਬੰਦਨਾਂ ਕਰਦੇ ਹੋਏ ਕਵਿਤਾ ਦਾ ਵਰ ਮੰਗਦੇ ਹਨ— ਫੇਰ ਉਹ ਫਲਸਫੇ ਦੀ ਵੀ ਗੱਲ ਕਰਦੇ ਹਨ। ਦੁਨਿਆਵੀ ਵਰਤਾਰੇ ਦੀ ਗੱਲ, ਨੀਤੀ ਦੀਆਂ ਗੱਲਾਂ, ਅਮਨ, ਏਕਤਾ ਦੀ ਇਛਾ ਰਖਦੇ ਹੋਏ ਸਤਿਗੁਰੂ ਦੇਵ ਦੀ ਮਹਿਮਾ ਦਾ ਗੁਣਗਾਨ ਕਰਦੇ, ਨਸ਼ਿਆਂ ਤੋਂ ਦੂਰ ਰਹਿਣ ਅਤੇ ਫੁੱਟ ਤੋਂ ਦੂਰ ਰਹਿਣ ਦੀਆਂ ਨਸੀਹਤਾਂ ਕਰਦੇ ਹਨ। ਸਾਦੀ ਲੋਕ ਬੋਲੀ ਵਿਚ ਸ਼ਬਦਾਂ ਨੂੰ ਵਖ ਵਖ ਛੰਦਾਂ ਵਿਚ ਜੜੀ ਜਾਂਦੇ ਨੇ—

### ਮੰਗਲਾਚਰਨ (ਕਬਿਤ)

ਸਰਬ ਘਟ ਮਾਲਕਾ, ਸਰਬ ਪ੍ਰਿਤਪਾਲਕਾ,
ਸਰਬ ਦੁਖ ਦਾਲਕਾ, ਕਰਾਂ ਮੈਂ ਤੈਨੂੰ ਬੰਦਨਾ,
ਸਰਬ ਸੁੱਖ ਰਾਸੀਆ, ਸਰਬ ਪ੍ਰਕਾਸੀਆ,
ਸਰਬ ਦੁਖ ਨਾਸੀਆਂ, ਤੂੰ ਕੱਟ ਭਵ ਫੰਦਨਾ,
ਕਵਿਤਾ ਦਾ ਵਰ ਦੇ, ਉਜਲ ਬੁੱਧ ਕਰ ਦੇ,
ਛੰਦਾਂ 'ਚ ਰਸ ਭਰਦੇ ਫੁਰੇ ਜੋ ਮਤ ਮੰਦ ਨਾ,
ਰਸਨਾ 'ਚ ਰਸ ਹੋਵੇ, ਮਨ ਬੁਧ ਵੱਸ ਹੋਵੇ,
ਸੰਗਤਾਂ 'ਚ ਜੱਸ ਹੋਵੇ, ਵਾਸ਼ਨਾ ਜਿਓਂ ਚੰਦਨਾ।

### ਸਤਿਗੁਰੂ ਜੀ ਪ੍ਰਤੀ ਆਸਥਾ

ਤੁਸੀ ਹਾਜ਼ਰ-ਨਾਜ਼ਰ ਹਰ ਥਾਂ ਹੋ
ਜਗਜੀਤ ਸਿੰਘ ਗੁਰ ਪਿਆਰੇ ਜੀ
ਹੈ ਮਿਹਰ ਤੁਸਾਂ ਦੀ ਸੰਗਤਾਂ ਤੇ
ਸੰਗਤ ਹੈ ਤੁਸਾਂ ਸਹਾਰੇ ਜੀ
ਬੁਲਬੁਲ ਤੇ ਭੰਵਰੇ ਕੋਇਲਾਂ ਜਿਉਂ
ਬਣ ਹੰਸ ਸਰੋਤੇ ਬਹਿ ਜਾਵਣ
ਜੀਵਨ ਦੇ ਕਾਵਿ ਬਗੀਚੇ 'ਚੋਂ
ਖ਼ੁਸ਼ਬੋ ਮਨ ਮੰਨੀ ਲੈ ਜਾਵਣ

### ਸਤਿਗੁਰੂ ਦੀ ਮਹਿਮਾ
(ਬੈਂਤ)

ਗਿਣਤੀ ਦਾ ਮਾਹਰ ਜੇ ਕੋਈ ਗਿਣੇ ਤਾਰੇ ਅੰਬਰਾਂ ਦੇ
ਸਕਦਾ ਨਹੀਂ ਉਹ ਵੀ ਗਿਣ ਤੇਰੇ ਉਪਕਾਰ ਆ
ਜਿਸ ਨੂੰ ਜਣਾਏਂ ਉਹੀ ਜਾਣਦਾ ਕਮਾਲ ਤੇਰੇ
ਜਿਸ ਨੂੰ ਭੁਲਾਏਂ ਗੋਤੇ ਖਾਵੇ ਵਿਚਕਾਰ ਆ
ਪਰਖ ਵਾਲਾ ਪਰਚਾ ਨਾ ਪਾਈ ਕਿਸੇ ਜੀਵ ਤਾਈਂ
ਲੜ ਲੱਗਿਆਂ ਦੀ ਲਾਜ ਰੱਖਣੀ ਸੰਭਾਰ ਆ

ਜੀਵਣ ਗੁਜਾਰਾਂ ਤੇਰੇ ਚਰਣਾਂ 'ਚ ਚਾਹ ਮੇਰੀ
ਰਹਾਂ ਪ੍ਰਲੋਕ ਵਿਚ ਤੇਰਾ ਸੇਵਾਦਾਰ ਆ

### ਕਾਵਿ ਬਸੰਤ ਬਹਾਰ ਹੋਵੇ

ਸੁਖਦਾਈ ਹੋਏ ਸੁੱਤੇ ਨੂੰ
ਤੇ ਦੇਸ਼ ਕੌਮ ਲਈ ਛਾਂ ਹੋਵੇ,
ਨਾ ਵੈਰ ਵਰੋਧ ਦਾ ਸੇਕ ਹੋਵੇ,
ਕਹਿਰੀ ਵੀ ਕੱਕਰ ਨਾ ਹੋਵੇ।
ਸੱਚ ਪ੍ਰੀਤ ਪਿਆਰ ਦੀ ਸਾਂਝ ਹੋਵੇ,
ਨਾ ਮੇਰ ਤੇਰ ਦੀ ਥਾਂ ਹੋਵੇ।
ਪ੍ਰਮੇਸ਼ਰ ਪਿਤਾ ਦੀ ਪੂਜ ਹੋਵੇ,
ਤੇ ਭਾਰਤ ਮਾਤਾ ਮਾਂ ਹੋਵੇ।
ਸੁਖ ਸਹਿਜ ਸਦਾ ਰਸ ਰੰਗ ਰਹੇ,
ਸ਼ੁਭ ਕਰਨੀ ਉੱਚ ਆਚਾਰ ਹੋਵੇ।
ਮੇਹਰਾਂ ਦੀ ਵਰਖਾ ਕਰ ਦਾਤਾ,
ਮੇਰੀ ਕਾਵਿ ਬਸੰਤ ਬਹਾਰ ਹੋਵੇ।

---------

ਇਕ ਰਾਮ ਰਹੀਮ ਦਾ ਰੂਪ ਦਿਸੇ,
ਦੁੱਬਧਾ ਦੇ ਡੇਲੇ ਫੱਟ ਜਾਵਣ।
ਤੇ ਵੇਦ ਕੁਰਾਨ ਅੰਜੀਲਾਂ ਦੇ,
ਸਦੀਆਂ ਦੇ ਝਗੜੇ ਛੁੱਟ ਜਾਵਣ।
ਜਿਥੋਂ ਸਬਕ ਮਿਲੇ ਨਾ ਸਾਂਝਾਂ ਦਾ,
ਓਹ ਮੂੰਹ ਭੈੜੇ ਦਮ ਘੁੱਟ ਜਾਵਣ।
ਜੋ ਸੂਲਾਂ ਵਰਗੀਆਂ ਤਿਖੀਆਂ ਜੀਭਾਂ,
ਰਤੀ ਰਤੀ ਹੋ ਟੁੱਟ ਜਾਵਣ।
ਛੂਰ ਹੋ ਜਾਏ ਛੁਰੀ ਸ਼ਰਈਆਂ ਦੀ,
ਜੀਵਨ ਦਾ ਇਕ ਇਕਰਾਰ ਹੋਵੇ।
ਮਿਹਰਾਂ ਦੀ ਵਰਖਾ ਕਰ ਦਾਤਾ,
ਮੇਰੀ ਕਾਵਿ ਬਸੰਤ ਬਹਾਰ ਹੋਵੇ।

---------

ਮਿੱਤਰ ਨੂੰ ਆਸ ਅਤੇ ਸ਼ਤਰੂ ਨੂੰ ਭੈਅ ਜੀਹਦਾ,
ਮਾਣ ਹੈ ਨਿਮਾਣਿਆਂ ਨੂੰ ਜਿਸਦੇ ਪਿਆਰ ਵਿਚ।
ਦੁੱਧ ਪੁੱਤ ਰੱਤ ਮੇਵਾ, ਚਾਕਰ ਕਰਨ ਸੇਵਾ,
ਚਲਦਾ ਵਿਹਾਰ ਰਹੇ, ਜਿਸਦਾ ਬਜ਼ਾਰ ਵਿਚ।
ਲਾਭ ਹੈ ਵਪਾਰਾਂ ਵਿਚ ਕੀਰਤੀ ਹੈ ਯਾਰਾਂ ਵਿਚ,
ਸੀਲ ਗੁਣ ਰੂਪ ਮਾਨੋ ਜਿਸਦੀ ਹੈ ਨਾਰ ਵਿਚ।
ਜਿਸਨੂੰ ਇਹ ਵਸਤਾਂ ਪ੍ਰਾਪਤ ਜੀਵਨ ਸਿੰਘਾ,
ਭੋਗਦਾ ਸੁਰਗ ਬੰਦਾ, ਸਦਾ ਸੰਸਾਰ ਵਿਚ।

---------

ਹਾਣ ਦੀ ਪ੍ਰੀਤ ਸੋਹੇ, ਰਣ ਵਿਚ ਜੀਤ ਸੋਹੇ,
ਚੜ੍ਹਦੀ ਜਨੇਤ ਨਾਲ ਗਭਰੂ ਸੁਹਾਂਵਦੇ।
ਚਾਤਰ ਦੀ ਗਲ ਸੋਹੇ, ਫੁੱਲਾਂ ਨਾਲ ਵੱਲ ਸੋਹੇ,
ਸੋਭਦੇ ਨੇ ਮੂਰਖ ਜਾਂ ਮੋਣ ਹੀ ਰਹਾਂਵਦੇ।
ਤਾਲ ਨਾਲ ਸਾਜ ਨਾਲ ਰਾਗ ਸੋਹੇ, ਫਲ ਨਾਲ ਬਾਗ ਸੋਹੇ,
ਨ੍ਰਿਤਕਾਰ ਕਦਮ ਉਠਾਂਵਦੇ,
ਘਰ ਇਤਫ਼ਾਕ ਨਾਲ ਸੋਭਦੇ ਜੀਵਨ ਸਿੰਘ,
ਸੁਹਾਗਣਾਂ ਦੀ ਗੋਦ ਵਿਚ ਬਾਲ ਸੋਭਾ ਪਾਂਵਦੇ।

---------

ਫੁੱਲਾਂ ਦੀ ਸੁਗੰਧੀ ਦੀ ਕਦਰ ਹੁੰਦੀ ਭੌਰਿਆਂ ਨੂੰ,
ਚੰਨ ਦੀ ਕਦਰ ਸਦਾ ਕਰਦੇ ਚਕੋਰਆ।
ਚਕਵੇ ਨੂੰ ਕਦਰ ਦਿਨੇਸ਼ ਦੀ ਹਮੇਸ਼ ਹੁੰਦੀ,
ਘਟਾਂ ਦੀ ਕਦਰ ਸਦਾ ਕਰਦੇ ਨੇ ਮੋਰ ਆ।
ਮਿਹਨਤੀ ਨੂੰ ਹੋਂਵਦੀ ਕਦਰ ਪੁਰਸ਼ਾਰਥ ਦੀ,
ਜਗਦੀ ਸ਼ਮ੍ਹਾਂ ਤੇ ਪਰਵਾਨੇ ਹੁੰਦੇ ਡੋਰ ਆ।
ਕਾਵਿ ਦੀ ਕਦਰ ਪੌਂਦੇ ਚਾਤਰ ਜੀਵਨ ਸਿੰਘਾ,
ਮੂਰਖ ਸਮਝਦੇ ਨੇ ਕਵਿਤਾ ਨੂੰ ਸ਼ੋਰਆ।

ਨੀਤੀਵਾਨ ਆਖਦੇ ਨੇ ਮੂਰਖਾਂ ਦੇ ਰਾਜ ਨਾਲੋਂ,
ਫੱਕਰਾਂ ਸਿਆਣਿਆਂ ਦੇ ਧੜੇ ਰਹਿਣਾ ਚੰਗਾ ਏ।
ਝੂਠ ਵਿਚ ਲਾਭ ਭਾਵੇਂ ਸੱਚ ਵਿਚ ਹਾਣ ਹੋਵੇ,
ਸੱਚੀ ਗੱਲ ਉਤੇ ਤਾਂ ਵੀ ਅੜੇ ਰਹਿਣਾ ਚੰਗਾ ਏ।
ਲੋਭ ਵਿਚ ਆ ਕੇ ਕਦੀ ਵੇਚੀਏ ਈਮਾਨ ਨੂੰ ਨਾ,
ਆਪਣੀ ਜ਼ਮੀਰ ਉਤੇ ਖੜ੍ਹੇ ਰਹਿਣਾ ਚੰਗਾ ਏ।
ਚੰਦਰੀ ਕੁਲੈਹਣੀ ਮਹਾਂ ਮੂਰਖ ਜ਼ਨਾਨੀ ਨਾਲੋਂ
ਕਵੀ ਕਹੇ ਜੀਵਨ ਸਿੰਘ ਛੜੇ ਰਹਿਣਾ ਚੰਗਾ ਏ।

### ਦਾਤਾ ਤੇ ਭਗਤ ਸੂਰਮਾ
(ਝੋਕ ਛੰਦ)

ਆਇਆ ਜੱਗ ਸਫਲ ਓਸਦਾ, ਬੰਦਗੀ ਜੋ ਕਰਦਾ ਏ
ਦੂਸਰਾ ਦਾਨੀ ਤੀਜਾ ਸ਼ਸਤਰ ਨੂੰ ਧਰਦਾ ਏ
ਤਨ ਮਨ ਕੁਰਬਾਨ ਆਪਣਾ, ਦੁਖੀਆਂ ਤੋਂ ਕਰਦਾ ਏ
ਪੰਡਤ ਸਿਆਣੇ ਚਾਤਰ ਵਿਦਿਵਾਨ ਕਹਿੰਦੇ ਆ
ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ

### ਗੱਲ ਇਕ ਲੱਖ ਦੀ
(ਕੋਰੜਾ)

ਦਾਨਿਆਂ ਦੀ ਗੱਲ ਇਕ ਇਕ ਲਖ ਦੀ
ਮੂਰਖ ਦੀ ਗੱਲ ਲੱਖ ਵੀ ਨਹੀਂ-ਕੱਖ ਦੀ
ਗੱਲ ਦਾ ਨਿਰਖ ਪਾਉਂਦੇ ਵਿਦਵਾਨ ਆ
ਗੱਲ ਗਲ ਵਿਚ ਫਰਕ ਮਹਾਨ ਆ
ਮੁੱਖੋਂ ਬੁਰਾ ਬੋਲ ਕੇ ਉਚਾਰ ਬੰਦਿਆ
ਸਜ ਸੁਖੀ ਜੀਵਨ ਗੁਜ਼ਾਰ ਬੰਦਿਆ
ਰਾਸ ਮਿਠੀ ਰਸਨਾ ਦੀ ਕਰੀਂ ਦਾਨ ਆ
ਗਲ ਗਲ ਵਿਚ ਫਰਕ ਮਹਾਨ ਆ।

---------

# ਜਸਦੇਵ ਸਿੰਘ ਸੰਧੂ ਦੀ ਯਾਦ ਵਿਚ

— ਗੁਰਬਖਸ਼ ਸਿੰਘ ਬੰਨੋਆਣਾ

ਪਿਆਰਾ ਵਿਛੋੜਾ ਦੇ ਜਾਏ ਤਾਂ ਬੰਦਾ ਅਵਾਕ ਰਹਿ ਜਾਂਦਾ ਹੈ। ਜਸਦੇਵ ਸਿੰਘ ਸੰਧੂ ਦੇ ਅਕਾਲ ਚਲਾਣੇ ਦੀ ਖ਼ਬਰ ਸੁਣੀ ਤਾਂ ਮੇਰੇ ਉੱਤੇ ਵੀ ਇਹੋ ਬੀਤੀ।

ਅਜੇ ਵੀ ਅਹਿਸਾਸ ਸ਼ਬਦਾਂ ਤੇ ਭਾਰੂ ਹਨ। ਲਿਖਾਂ ਤਾਂ ਕੀ ਲਿਖਾਂ! ਇਹ ਕੰਮ ਤਾਂ ਸ਼ਬਦਾਂ ਵਿੱਚ ਹੀ ਹੋ ਸਕਦਾ ਹੈ।

ਪਰ ਜਗਦੀਸ਼ ਜ਼ਿੱਦ ਕਰੀ ਜਾ ਰਿਹਾ ਹੈ: ਲਿੱਖ, ਜ਼ਰੂਰ ਲਿੱਖ, ਹੁਣੇ ਲਿੱਖ। ਫੋਨ ਤੇ ਹੁਕਮ ਦਈਂ ਜਾ ਰਿਹਾ ਹੈ। ਹੁਣੇ ਕਲਮ ਤੇ ਕਾਗ਼ਜ਼ ਲੈ ਕੇ ਬਹਿ ਜਾਹ।

ਮੈਨੂੰ ਕਈ ਵਾਰ ਉਹਦੇ ਨਾਲ ਘੰਟਿਆਂ ਬੱਧੀ ਗੱਲਾਂ ਕਰਨ ਦਾ ਮੌਕਾ ਮਿਲਿਆ।

ਕੋਈ ਵਿਰਲਾ ਸਿਆਸੀ ਲੀਡਰ ਹੋਵੇਗਾ, ਜਿਸ ਨੂੰ ਪੰਜਾਬੀ ਸਾਹਿਤ ਦੇ ਸਫ਼ਰ ਦੀ ਏਨੀ ਹਾਥ ਹੋਵੇਗੀ ਜਿੰਨੀ ਜਸਦੇਵ ਨੂੰ ਸੀ।

ਇਕ ਵਾਰ ਉਹ ਮੇਰੇ ਕੋਲ ਆਇਆ ਹੋਇਆ ਸੀ। ਕਹਿਣ ਲੱਗਾ ਜਗਦੀਸ਼ (ਸਿੰਘ ਵਰਿਆਮ) ਨੂੰ ਮਿਲਣ ਜਾਣਾ ਹੈ। ਨਾਲੇ ਵਰਿਆਮ ਦਾ ਚੰਦਾ ਦੇ ਆਵਾਂਗੇ। ਨਾਲੇ ਉਹਦੇ ਨਾਲ ਮੁਲਾਕਾਤ ਹੋ ਜਾਵੇਗੀ। ਅਸੀਂ ਉਥੇ ਗਏ ਤਾਂ ਅਗੇ ਵਰਿਆਮ ਸਿੰਘ ਸੰਧੂ ਵੀ ਬੈਠਾ ਹੋਇਆ ਸੀ, ਸਾਡਾ ਸਿਰਕੱਢ ਕਹਾਣੀਕਾਰ। ਉਹਨੇ ਵਰਿਆਮ ਦੀਆਂ ਕਹਾਣੀਆਂ ਪੜ੍ਹੀਆਂ ਹੋਈਆਂ ਸਨ। ਉਸ ਨੂੰ ਮਿਲੇ ਮਾਨਾਂ-ਸਨਮਾਨਾਂ ਬਾਰੇ ਵੀ ਜਾਣਦਾ ਸੀ। ਸੁਭਾਵਿਕ ਹੀ ਸੀ ਕਿ ਉਹ ਉਸ ਨੂੰ ਉਹਦੀਆਂ ਪ੍ਰਾਪਤੀਆਂ ਤੇ ਵਧਾਈ ਦੇਂਦਾ। ਤੇ ਜਦੋਂ ਗੱਲ ਬਾਤ ਤੁਰੀ ਤਾਂ ਉਹਦੇ ਕਹਾਣੀਆਂ ਤੇ ਕਹਾਣੀ ਕਾਰਾਂ ਬਾਰੇ ਆਪਣੇ ਪਰਭਾਵਾਂ ਦੀ ਝੜੀ ਲਾ ਦਿੱਤੀ, ਜਿਵੇਂ ਉਹ ਸਿਆਸੀ ਆਗੂ ਨਹੀਂ, ਸਗੋਂ ਇੱਕ ਗੁੜ੍ਹਿਆ ਹੋਇਆ ਆਲੋਚਕ ਹੋਵੇ।

ਉਹ ਆਖਿਆ ਕਰਦਾ ਸੀ ਕਿ ਸਾਨੂੰ ਪੰਜਾਬੀ ਲਿਖਣੀ ਹੀ ਨਹੀਂ ਆਉਣੀ ਚਾਹੀਦੀ ਸੋਹਣੀ ਲਿਖਣੀ ਵੀ ਆਉਣੀ ਚਾਹੀਦੀ ਹੈ। "ਮੈਂ (ਐਸ. ਐਸ. ਐਸ.) ਬੋਰਡ ਵੱਲੋਂ ਲਈਆਂ ਜਾਂਦੀਆਂ ਪ੍ਰੀਖਿਆਵਾਂ ਵਿੱਚ ਦੋ ਨੰਬਰ ਖੁਸ਼ਖੁਤੀ ਲਈ ਰੱਖ ਦਿੱਤੇ ਨੇ।" ਕਿੰਨਾਂ ਹੀ ਚਿਰ ਅਸੀਂ ਦੋਵੇਂ ਕੰਪਿਊਟਰ ਦੇ ਯੁੱਗ ਵਿਚ ਖੁਸ਼ਖਤੀ ਦੀ ਕੀ ਮਹੱਤਤਾ ਰਹਿ ਜਾਵੇਗੀ, ਇਸ ਬਾਰੇ ਗੱਲਾਂ ਕਰਦੇ ਰਹੇ।

ਇਕ ਵਾਰ ਉਹਨੇ ਮੈਨੂੰ 'ਪੰਜਾਬੀ ਦੁਨੀਆਂ' ਦੇ ਕਿੰਨੇ ਹੀ ਪਰਚੇ ਇੱਕਠੇ ਕਰਕੇ ਭੇਜੇ। ਪੰਜਾਬੀ ਯੂਨੀਵਰਸਿਟੀ ਵਿਚ ਪੜ੍ਹੇ ਜਾਂਦੇ ਪਰਚੇ ਵੀ ਕਦੇ ਉਹ ਮੈਨੂੰ ਦਸਤੀ ਦੇ ਦੇਂਦਾ, ਕਦੇ ਹਾਸਲ ਕਰ ਕੇ ਭੇਜ ਦਿੰਦਾ।

ਜਲੰਧਰ ਆਉਂਦਾ ਤਾਂ ਉਹਦੀ ਕੋਸ਼ਿਸ਼ ਹੁੰਦੀ ਕਿ ਉਹ ਪਿਆਰਾ ਸਿੰਘ ਭੋਗਲ ਨੂੰ ਜ਼ਰੂਰ ਮਿਲ ਕੇ ਜਾਵੇ।

ਨਾਮਧਾਰੀ ਭਾਈਚਾਰੇ ਬਾਰੇ ਉਹਦੀ ਜਾਣਕਾਰੀ ਹੈਰਾਨਕੁਨ ਸੀ। ਕਵੀ ਪ੍ਰੀਤਮ ਸਿੰਘ ਦਾ ਤਾਂ ਉਹ ਮਦਾਹ ਸੀ।

ਅਵਤਾਰ ਨੂੰ ਸਾਡੀ ਮਿੱਤਰਤਾ ਬਾਰੇ ਪਤਾ ਲੱਗਾ ਤਾਂ ਉਹਨੇ "ਗ਼ੈਰਤ" ਮੈਨੂੰ ਬਕਾਇਦਾ ਭੇਜਣਾ ਸ਼ੁਰੂ ਕਰ ਦਿੱਤਾ।

ਭਾਸ਼ਾ ਵਿਭਾਗ ਨੇ ਇਹਨਾਂ ਸਤਰਾਂ ਦੇ ਲੇਖਕ ਨੂੰ ਸਨਮਾਨਤ ਕਰਨ ਦਾ ਫੈਸਲਾ ਕੀਤਾ ਤਾਂ ਮੈਂ ਤੇ ਮੇਰੀ ਪਤਨੀ ਸਮਾਗਮ ਵਿੱਚ ਜਾਣ ਤੋਂ ਪਹਿਲਾਂ ਪਟਿਆਲੇ ਅਦਾਲਤ ਬਾਜ਼ਾਰ ਵਿੱਚ ਉਹਦੇ ਘਰ ਗਏ। ਉਹਦੀ ਖ਼ੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ, ਮੁੱਖ ਮੰਤਰੀ ਬੇਅੰਤ ਸਿੰਘ ਸੀ, ਜਸਦੇਵ ਆਪ ਅਕਾਲੀ ਸੀ। ਫਿਰ ਵੀ ਉਹਨੂੰ ਫੈਸਲਾ ਠੀਕ ਲੱਗ ਰਿਹਾ ਸੀ। ਇਹ ਗੱਲ ਉਹਨੇ ਮੈਨੂੰ ਪਹਿਲਾਂ ਹੀ ਆਪਣੇ ਸੁਨੇਹ ਵਿੱਚ ਵੀ ਕਹਿ ਦਿੱਤੀ ਸੀ।

ਜਦੋਂ ਉਹ ਜਲੰਧਰ ਮੇਰੇ ਕੋਲ ਆਉਂਦਾ ਤਾਂ ਸੁਭਾਵਿਕ ਹੀ ਅਕਾਲੀ ਸਿਆਸਤ ਬਾਰੇ ਵੀ ਗੱਲਾਂ ਤੁਰ ਪੈਂਦੀਆਂ। ਉਹ ਨਿਝੱਕ ਹੋ ਕੇ, ਦਿਲ ਖੋਲ੍ਹ ਕੇ ਸਾਰੀਆਂ ਗੱਲਾਂ ਕਰਦਾ। ਪ੍ਰਕਾਸ਼ ਸਿੰਘ ਬਾਦਲ ਅਤੇ ਜਥੇਦਾਰ ਟੌਹੜਾ ਦੇ ਮੱਤਭੇਦ ਅਜੇ ਵਰਤਮਾਨ ਟਕਰਾਅ ਤੱਕ ਨਹੀਂ ਸਨ ਪੁੱਜੇ। ਕਦੇ ਕਦੇ ਬਰਜਿੰਦਰ ਸਿੰਘ 'ਹਮਦਰਦ' ਦਾ ਜ਼ਿਕਰ ਵੀ ਹੋ ਜਾਂਦਾ। ਉਸਨੇ ਹਰ ਕਿਸੇ ਦੀ ਪੁਜ਼ੀਸ਼ਨ ਦਸੀ। ਆਪਣੇ ਵਲੋਂ ਉਸਦਾ ਮੁਲੰਕਣ ਵੀ ਕੀਤਾ ਪਰ ਉਹਦੀ ਗੱਲ ਵਿੱਚ ਵੀ ਮੰਦ ਭਾਵਨਾ ਦਾ ਅੰਸ਼ ਮਾਤਰ ਨਹੀਂ ਸੀ। ਉਹਨੇ ਕਿਸੇ ਉੱਤੇ ਵੀ ਬੁਗ਼ਜ਼, ਈਰਖਾ ਜਾਂ ਕਿਸੇ ਵੀ ਕਿਸਮ ਦੇ ਘਟੀਆਪਨ ਦਾ ਇਲਜ਼ਾਮ ਨਾ ਲਾਇਆ। ਉਹਨੇ ਕਿਸੇ ਨੂੰ ਵੀ ਇੱਕ ਦੂਜੇ ਵਿਰੁਧ ਸਾਜ਼ਸ਼ਾਂ ਕਰਨ ਦਾ ਦੋਸ਼ੀ ਨਾ ਦੱਸਿਆ। ਇਹ ਇੱਕ ਅਜਿਹਾ ਵਰਤਾਉ ਸੀ ਜਿਹੜਾ ਅੱਜਕਲ ਦੇ ਬਹੁਤੇ ਸਿਆਸੀ ਲੀਡਰਾਂ ਵਿੱਚ ਘੱਟ ਹੀ ਦਿਸਦਾ ਹੈ।

ਉਹਦਾ ਇਹ ਵੀ ਵਿਸ਼ਵਾਸ ਸੀ ਕਿ ਪ੍ਰਕਾਸ਼ ਸਿੰਘ ਬਾਦਲ

ਬਹੁਤ ਡੂੰਘਾ ਆਦਮੀ ਹੈ, ਪਹਿਲੀ ਨਜ਼ਰੇ ਹੀ ਉਹਦੀ ਥਾਹ ਪਾ ਲੈਣੀ ਹਰ ਕਿਸੇ ਦੇ ਵੱਸ ਦੀ ਗੱਲ ਨਹੀਂ।

ਇੱਕ ਵਾਰ ਅਸੀਂ ੬੬੨, ਮੋਤਾ ਸਿੰਘ ਨਗਰ ਵਿਚ ਬੈਠੇ ਗੱਲਾਂ ਕਰ ਰਹੇ ਸਾਂ। ਉਹ ਬਿਨਾਂ ਉਤੇਜਤ ਹੋਏ, ਬੜੀ ਸਹਿਜ ਅਵੱਸਥਾ ਵਿੱਚ ਬੈਠਾ ਕਹਿ ਰਿਹਾ ਸੀ—ਸਿੱਖ ਲੀਡਰਾਂ ਨੂੰ ਕੋਈ ਵੀ ਮੰਗ ਰੱਖਣ ਲੱਗਿਆਂ, ਕੋਈ ਵੀ ਮੋਰਚਾ ਲਾਉਣ ਲਗਿਆਂ, ਹਿੰਦੁਸਤਾਨ, ਹਿੰਦੁਸਤਾਨ ਦੀ ਸਟੇਟ ਅਤੇ ਰਾਜ ਕਰ ਰਹੀ ਪਾਰਟੀ ਵਿਚਾਲੇ ਮੌਜੂਦ ਅੰਤਰ ਨੂੰ ਭਾਵੇਂ ਉਹ ਕਿੰਨਾ ਵੀ ਸੂਖਮ ਕਿਉਂ ਨਾ ਹੋਵੇ ਵੇਖਣਾ ਤੇ ਧਿਆਨ ਵਿਚ ਰਖਣਾ ਚਾਹੀਦਾ ਹੈ। ਸਾਨੂੰ ਇਹ ਵੀ ਵੇਖਣਾ ਚਾਹੀਦਾ ਹੈ ਕਿ ਆਜ਼ਾਦ ਹਿੰਦੁਸਤਾਨ ਨੇ ਛੋਟੀ ਉਮਰੇ ਹੀ ਗੋਆ ਨੂੰ ਆਜ਼ਾਦ ਕਰਵਾ ਲਿਆ ਸੀ। ਤਾਮਲਨਾਡੂ ਵਿਚ ਵੱਖਵਾਦੀ ਲਹਿਰ ਉਠਣ ਤੋਂ ਲੈ ਕੇ ਹੁਣ ਤੱਕ ਜੋ ਕੁਝ ਹੋਇਆ ਹੈ ਸਾਨੂੰ ਉਸ ਦਾ ਵੀ ਗਹੁ ਨਾਲ ਮਤਾਲਿਆ ਕਰਨਾ ਚਾਹੀਦਾ ਹੈ। ਬੰਗਲਾ ਦੇਸ਼ ਕਿਉਂ ਬਣਿਆ ਤੇ ਕਿਵੇਂ ਬਣਿਆ ਇਹ ਵੀ ਵੇਖਣਾ ਚਾਹੀਦਾ ਹੈ। ਸਾਡੇ ਸਾਹਮਣੇ ਖਲੋਤਾ ਹਿੰਦੋਸਤਾਨ ਨਹੀਂ, ਬਦਲਦਾ ਹਿੰਦੁਸਤਾਨ ਹੋਣਾ ਚਾਹੀਦਾ ਹੈ......

ਅਤੇ ਫਿਰ ਸ਼ਾਮ ਨੂੰ ਅਸੀਂ ਇਹ ਵੇਖਣ ਲਈ ਸ਼ਹਿਰ ਨਿਕਲ ਤੁਰੇ ਕਿ ਕਿੰਨਾ ਕੁ ਬਦਲਿਆ ਹੈ। ਅਸੀਂ ਕਿੰਨਾ ਹੀ ਫਾਸਲਾ ਪੈਦਲ ਗਾਹਿਆ। ਅੱਡਾ ਹੁਸ਼ਿਆਰਪੁਰ ਅਤੇ ਮਾਈ ਹੀਰਾਂ ਗੇਟ ਵਿਚਲੇ ਕਿਤਾਬਾਂ ਦੀਆਂ ਦੁਕਾਨਾਂ ਵੇਖੀਆਂ ਤੇ ਸ਼ਾਮੀਂ ਘਰ ਆ ਗਏ।

ਗਿਆਨੀ ਕਰਤਾਰ ਸਿੰਘ ਦੀ ਜੀਵਨੀ, ਵਧ ਤੋਂ ਵਧ ਲੋਕਾਂ ਤੱਕ ਜਾਵੇ — ਇਹ ਸ਼ੌਕ ਉਹਦੇ ਵਿੱਚ ਜਨੂੰਨ ਦੀ ਹੱਦ ਵੀ ਟਪਿਆ ਹੋਇਆ ਸੀ।

ਉਹਨੂੰ ਜਿਸ ਬੰਦੇ ਕੋਲ ਗਿਆਨੀ ਜੀ ਬਾਰੇ ਨਿੱਕੀ ਤੋਂ ਨਿੱਕੀ ਗੱਲ ਹੋਣ ਦਾ ਵੀ ਪਤਾ ਲੱਗਾ ਉਹਦੇ ਤੱਕ ਪਹੁੰਚ ਕੀਤੀ।

ਉਹਦੀ ਕੋਸ਼ਿਸ਼ ਹੁੰਦੀ ਕਿ ਹਰ ਸਾਲ ਗਿਆਨੀ ਜੀ ਦੀ ਬਰਸੀ ਉੱਤੇ ਪੰਜਾਬ ਤੇ ਚੰਡੀਗੜ੍ਹ ਦੇ ਹਰ ਅਖ਼ਬਾਰ ਵਿੱਚ ਕੁਝ ਨਾ ਕੁਝ ਜ਼ਰੂਰ ਛਪੇ।

ਗਿਆਨੀ ਜੀ ਦੀ ਯਾਦ ਨੂੰ ਸਜਰੀ ਰਖਣ ਲਈ ਕਦੇ ਉਹ ਫਾਊਂਡੇਸ਼ਨ ਬਣਾਉਣ ਦੀ ਸੋਚਦਾ ਕਦੇ ਟਰੱਸਟ। ਕਦੇ ਕੋਈ ਹੋਰ ਢਾਂਚਾ ਖੜ੍ਹਾ ਕਰਨ ਦੀ ਗੱਲ ਤੁਰਦੀ।

ਸ. ਗੁਰਚਰਨ ਸਿੰਘ ਟੌਹੜਾ ਸ਼੍ਰੋਮਣੀ ਕਮੇਟੀ ਪ੍ਰਧਾਨ ਸਨ। ਜਸਦੇਵ ਕਹਿਣ ਲੱਗਾ ਟੌਹੜਾ ਜੀ ਆਖਦੇ ਹਨ, ਕਿਤਾਬ ਤਿਆਰ ਕਰ ਲਓ। ਸ਼੍ਰੋਮਣੀ ਕਮੇਟੀ ਵਲੋਂ ਛਾਪ ਦਿਆਂਗੇ।

ਪਰ ਉਹਦੇ ਸੁਪਨਿਆਂ ਦੀ ਕਿਤਾਬ ਅਜੇ ਤੱਕ ਸੰਪੂਰਨ ਨਹੀਂ ਹੋਈ। ਇਹ ਕੰਮ ਅਧੂਰਾ ਨਹੀਂ ਰਹਿਣਾ ਚਾਹੀਦਾ। ਕੌਣ ਕਰੇਗਾ ਮੈਨੂੰ ਨਹੀਂ ਪਤਾ।

ਉਹਦੀ ਇਹ ਇਛਿਆ ਵੀ ਬੜੀ ਤੀਬਰ ਸੀ ਕਿ ਸਾਧੂ ਸਿੰਘ ਹਮਦਰਦ ਦੀ "ਯਾਦ ਬਣੀ ਇਤਿਹਾਸ" ਵੀ ਛੇਤੀ ਤੋਂ ਛੇਤੀ ਪੁਸਤਕ ਰੂਪ ਵਿਚ ਬਾਜ਼ਾਰ ਵਿਚ ਆ ਜਾਵੇ। ਇਸ ਦਾ ਇੱਕ ਕਾਰਨ ਇਹ ਵੀ ਸੀ ਕਿ ਇਸ ਪੁਸਤਕ ਵਿਚ ਗਿਆਨੀ ਕਰਤਾਰ ਸਿੰਘ ਦੀ ਘਾਲਣਾ ਦਾ ਵੱਡਾ ਮੁਲ ਪਾਇਆ ਗਿਆ ਸੀ। ਜਦੋਂ ਮਿਲਣਾ ਤਾਂ ਕਹਿਣਾ "ਆਪਣੇ ਅਜ਼ੀਜ਼ (ਬਰਜਿੰਦਰ ਸਿੰਘ) ਨੂੰ ਕਹਿ ਇਹ ਪੁਸਤਕ ਛੇਤੀ ਛਾਪ ਦੇਵੇ।"

ਇੱਕ ਦਿਨ ਦੇਸ਼ ਭਗਤ ਹਾਲ ਜਲੰਧਰ ਦੇ ਲਾਇਬਰੇਰੀ ਰੂਪ ਵਿਚ ਕਾਂਗਰਸੀ ਲੀਡਰ ਰਾਮ ਲਾਲ ਚਿੱਟੀ ਸਾਡੇ ਕੋਲ ਬੈਠੇ ਸਨ। ਕਹਿਣ ਲਗੇ ਜਸਦੇਵ ਸਿੰਘ ਸੰਧੂ ਨੇ ਗਿਆਨੀ ਕਰਤਾਰ ਸਿੰਘ ਦੀ ਯਾਦ ਤਾਜ਼ਾ ਰਖਣ ਲਈ ਜੋ ਕੁਝ ਕੀਤਾ ਹੈ, ਕਿਸੇ ਹੋਰ ਨੇ ਕਿਸੇ ਹੋਰ ਲਈ ਇੰਝ ਕੀਤਾ ਹੋਵੇ ਇਸ ਦੀ ਮਿਸਾਲ ਮਿਲਣੀ ਬੜੀ ਔਖੀ ਹੈ। ਉਹਦੇ ਖੇਤਰ ਦੇ ਪਿੰਡਾਂ ਦੀ ਨੁਹਾਰ ਬਦਲੇ ਉਹਨਾਂ ਨੂੰ ਨਵੀਆਂ ਤੋਂ ਨਵੀਆਂ ਸਹੂਲਤਾਂ ਦਸਤਯਾਬ ਹੋਣ ਉਹਨਾਂ ਵਿਚ ਵਸਦੇ ਲੋਕਾਂ ਦੀ ਹਾਲਤ ਬੇਹਤਰ ਹੋਵੇ—ਇਹਨਾਂ ਗੱਲਾਂ ਲਈ ਉਹਨੇ ਅਣਥੱਕ ਘਾਲਣਾ ਘਾਲੀ।

ਸੱਚ ਉਹ ਬਾਬਾ ਫਰੀਦ ਦੇ ਇਸ ਸਲੋਕ ਦਾ ਸਾਕਾਰ ਰੂਪ ਸੀ,

ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥

(ਜੇ ਮੈਂ ਮਿਤਰਾਂ ਤੇ ਕੁਝ ਲਕੋ ਰੱਖਿਆ ਹੁੰਦਾ ਤਾਂ ਮੇਰਾ ਸਰੀਰ ਇਵੇਂ ਜਲਦਾ ਜਿਵੇਂ ਅੰਗਿਆਰਾਂ ਉਪਰ ਮਜੀਠ ਜਲਦਾ ਹੈ।)

ਦੂਜਿਆਂ ਦੇ ਕੰਮ ਆਉਣ ਦਾ ਚਾਅ ਉਹਦੇ ਹੱਡੀ ਰਚਿਆ ਹੋਇਆ ਸੀ। ਬਹੁਤ ਕੁਝ ਹੋਰ ਕਿਹਾ ਜਾ ਸਕਦਾ ਹੈ। ਬਹੁਤ ਕੁਝ ਹੋਰ ਲਿਖਿਆ ਜਾ ਸਕਦਾ ਹੈ। ਪਰ ਸ਼ਬਦ ਨਹੀਂ ਅਹੁੜ ਰਹੇ। ਕਹੇ ਸ਼ਬਦਾ ਨਾਲੋਂ ਨਾ ਕਹੇ ਜਾ ਸਕੇ ਸ਼ਬਦ ਅਵੱਸ਼ ਹੀ ਅਰਥ ਭਰਪੂਰ ਹੋਣਗੇ। ਪਰ ਅਸਮਰਥਾ ਦਾ ਕੀ ਕਰਾਂ ?

# ਦੇਸ਼ ਭਗਤ—ਰਾਮ ਸਿੰਘ ਘਾਲਾਮਾਲਾ

*— ਚੈਨ ਸਿੰਘ ਚੈਨ*

ਕਾਮਰੇਡ ਰਾਮ ਸਿੰਘ ਘਾਲਾਮਾਲਾ ਬੜੇ ਸਿਰੜੀ ਤੇ ਜੁਝਾਰੂ ਦੇਸ਼ ਭਗਤ ਹੋਏ ਹਨ, ਜਿਨ੍ਹਾਂ ਦੀ ਬਰਸੀ ਹਰ ਸਾਲ ਘਾਲਾਮਾਲਾ ਚੌਕ ਅੰਮ੍ਰਿਤਸਰ ਵਿਖੇ ਮਨਾਈ ਜਾਂਦੀ ਹੈ।

ਆਪ ਦਾ ਜਨਮ ਇਕ ਦਰਜ਼ੀ ਪਰਿਵਾਰ ਵਿਖੇ ੨੭ ਮਾਰਚ ੧੯੦੭ ਨੂੰ ਸੁਲਤਾਨ ਵਿੰਡ ਜ਼ਿਲਾ ਅੰਮ੍ਰਿਤਸਰ ਵਿਖੇ ਪਿਤਾ ਚੰਦਾ ਸਿੰਘ ਤੇ ਮਾਤਾ ਬਸੰਤ ਕੌਰ ਦੇ ਗ੍ਰਹਿ ਵਿਖੇ ਹੋਇਆ। ਗਦਰ ਪਾਰਟੀ ਦੇ ਪਰਸਿਧ ਅੱਡੇ ਵੇਈਂ ਪੋਈਂ ਬਾਬਾ ਨੱਥਾ ਸਿੰਘ ਦੀ ਕੁਟੀਆ ਤੋਂ ਬਾਲ ਵਿਦਿਆ ਪ੍ਰਾਪਤ ਕੀਤੀ ਤੇ ਉਥੋਂ ਹੀ ਦੇਸ਼ ਭਗਤੀ ਦਾ ਜਾਗ ਲੱਗਿਆ। ਅੱਖਰੀ ਸਿਖਿਆ ਤਾਂ ਕੇਵਲ ਪ੍ਰਾਇਮਰੀ ਤਕ ਸੀ ਪਰ ਦੇਸ਼ ਭਗਤੀ ਦੀ ਗੁੜ੍ਹਤੀ ਤੇ ਸੰਘਰਸ਼ਮਈ ਜੀਵਨ ਪੱਖੋਂ ਉਹ ਇਕ ਸਿਰਮੌਰ ਵਿਅਕਤੀ ਸਨ। ਉਨ੍ਹਾਂ ਲੋਕਾਂ ਹਿਤ ਵਿੱਢੇ ਹਰ ਘੋਲ ਵਿਚ ਆਗੂ ਭੂਮਿਕਾ ਨਿਭਾਉਂਦਿਆਂ ਕਈ ਵੇਰ ਜੇਲ ਕੱਟੀ ਜਿਵੇਂ ਕਿ :

ਸਾਢੇ ਬਾਰਾਂ ਸਾਲ ਦੀ ਉਮਰ ਵਿਚ ੧੯੧੯ ਰੋਲਟ ਐਕਟ ਵਿਰੁਧ ਉਭਾਰ ਸਮੇਂ ਗ੍ਰਿਫਤਾਰ—ਪਰ ਛੋਟੀ ਉਮਰ ਹੋਣ ਕਰਕੇ ਸਜ਼ਾ ਨਾ ਹੋਈ।

੧੯੨੧ ਚਾਬੀਆਂ ਦੇ ਮੋਰਚੇ ਵਿਚ ੬ ਮਹੀਨੇ ਕੈਦ

੧੯੨੨ ਵਿਚ ਗੁਰੂ ਕੇ ਬਾਗ ਮੋਰਚੇ ਇਕ ਸਾਲ ਕੈਦ

੧੯੨੪ ਵਿਚ ਗੁਰਦੁਆਰਾ ਗੰਗਸਰ ਜੈਤੋਂ ਮੋਰਚੇ ਵਿਚ ਡੇਢ ਸਾਲ ਕੈਦ

੧੯੩੦ ਵਿਚ ਸਿਵਲ ਨਾਫਰਮਾਨੀ ਅੰਦੋਲਨ ਸਮੇਂ ਤਕਰੀਰ ਕਰਨ ਦੇ ਜੁਰਮ ਵਿਚ ਦੋ ਮਹੀਨੇ ਕੈਦ

੧੯੩੨ ਵਿਚ ਸਿਵਲ ਨਾਫਰਮਾਨੀ ਲਹਿਰ ਵਿਚ ੬ ਮਹੀਨੇ ਕੈਦ

੧੯੩੪ ਵਿਚ ਕਿਰਤੀ ਪਾਰਟੀ ਦਾ ਲਿਟਰੇਚਰ ਵੰਡਦਿਆਂ ਗ੍ਰਿਫਤਾਰ ਹੋਏ ੫ ਮਹੀਨੇ ਕੈਦ

੧੯੩੬ ਵਿਚ "ਲਾਲ ਢੰਡੋਰਾ" ਅਖਬਾਰ ਵੰਡਣ ਦੇ ਜੁਰਮ ਵਿਚ ੬ ਮਹੀਨੇ ਕੈਦ

੧੯੩੯ ਦੇ 'ਲਹਿਰ ਕਿਸਾਨ ਮੋਰਚਾ' ਵਿਚ ੯ ਮਹੀਨੇ ਕੈਦ

੧੯੪੬ ਵਿਚ ਹਰਸਾ ਛੀਨਾ ਮੋਘਾ ਮੋਰਚੇ ਵਿਚ ੭ ਮਹੀਨੇ ਕੈਦ

ਜਨਵਰੀ ੧੯੩੩ ਵਿਚ "ਫੁਲਵਾੜੀ" ਮਾਸਿਕ ਪੱਤ੍ਰਿਕਾ ਵਿਚ ਗਿਆਨੀ ਹੀਰਾ ਸਿੰਘ ਦਰਦ ਦੀ ਲਿਖੀ ਕਵਿਤਾ ਪੜ੍ਹ ਦਿਤੀ ਤਾਂ ਆਪ ਨੂੰ ਗ੍ਰਿਫਤਾਰ ਕਰ ਲਿਆ ਗਿਆ। ਤਿੰਨ ਮਹੀਨੇ ਮੁਕੱਦਮਾ ਚਲਦਾ ਰਿਹਾ। ਉਸ ਕਵਿਤਾ ਵਿਚ ਚਾਰ ਲਾਈਨਾਂ ਇਸ ਤਰ੍ਹਾਂ ਸਨ—

ਪਾ ਦਿੱਤੀ ਸਰੋਤ ਅੰਗਰੇਜ਼ ਸਰਕਾਰ ਤਾਈਂ,<br>
ਹਿੰਦ ਵਿਚ ਹੁਣ ਕੰਮ ਰੂਸ ਵਾਲੇ ਹੋਣਗੇ।<br>
ਚੱਲੂ ਲਹਿਰ ਏਕਤਾ ਦੀ ਪਿੰਡ ਪਿੰਡ ਅੰਦਰ,<br>
ਕਈ ਹੜਤਾਲਾਂ ਕਈ ਘਾਲੇਮਾਲੇ ਹੋਣਗੇ।

ਪੁਲਿਸ ਨੂੰ ਇਤਰਾਜ਼ ਸੀ "ਘਾਲੇ ਮਾਲੇ" ਸ਼ਬਦ ਤੇ। ਕਾਮਰੇਡ ਰਾਮ ਸਿੰਘ ਨੇ ਅਦਾਲਤ ਵਿਚ ਦਸਿਆ ਕਿ ਇਹ ਕਵਿਤਾ ਤਾਂ "ਫੁਲਵਾੜੀ" ਵਿਚ ਛਪੀ ਹੋਈ ਉਸ ਨੇ ਪੜ੍ਹੀ ਹੈ। ਜਦ ਛਪਣ 'ਤੇ ਇਤਰਾਜ਼ ਨਹੀਂ ਤਾਂ ਪੜ੍ਹਨ ਤੋਂ ਕਿਉਂ ਤਕਲੀਫ ਹੋਈ ਹੈ ? ਅਦਾਲਤ ਨੇ ਉਸ ਨੂੰ ਬਰੀ ਕਰ ਦਿੱਤਾ। ਉਸ ਦਿਨ ਤੋਂ ਕਾਮਰੇਡ ਰਾਮ ਸਿੰਘ ਨਾਲ "ਘਾਲਾਮਾਲਾ" ਦਾ ਸ਼ਬਦ ਜੁੜ ਗਿਆ।

ਉਨ੍ਹਾਂ ਦੇ ਸੰਘਰਸ਼ਮਈ ਜੀਵਨ ਦੇ ਸਫਰ ਉਤੇ ਹੁਣ ਉਡਦੀ ਝਾਤ ਮਾਰਦੇ ਹਾਂ। ਪ੍ਰਇਮਰੀ ਸਕੂਲ ਵਿਚ ਪੜ੍ਹਦਿਆਂ ਮਾਸਟਰਾਂ ਦੀ ਕੁੱਟ-ਮਾਰ ਵਰੁਧ ਵਿਦਿਆਰਥੀ ਕੱਠੇ ਕਰਕੇ ਮਾਸਟਰ ਠੋਕ ਦਿੱਤਾ। ਹੋਰ ਮਾਸਟਰ ਵੀ ਇਕੱਠੇ ਹੋ ਗਏ ਤਾਂ ਦੂਜੀਆਂ ਕਲਾਸਾਂ ਦੇ ਮੁੰਡਿਆਂ ਨੇ ਹੜਤਾਲ ਕਰ ਦਿੱਤੀ। ਮਾਸਟਰ ਮੁੰਡਿਆਂ ਤੋਂ ਮੁਆਫੀ ਮੰਗ ਕੇ ਛੁੱਟੇ। ਜਲਿਆਂ ਵਾਲੇ ਬਾਗ ਦਾ ਸਾਕਾ ਅੱਖੀਂ ਦੇਖਿਆ ਤਾਂ ਅੰਗਰੇਜ਼ ਸਰਕਾਰ ਵਰੁਧ ਡਾਢੀ ਨਫਰਤ ਪੈਦਾ ਹੋ ਗਈ। ਫੇਰ ਤਾਂ ਚਲ ਸੋ ਚਲ। ਸਰਕਾਰ ਵਿਰੁੱਧ ਜਿਹੜੀ ਐਜੀਟੇਸ਼ਨ ਉੱਠੀ, ਰਾਮ ਸਿੰਘ ਘਾਲਾ ਮਾਲਾ ਉਸ ਵਿਚ ਕਿਸੇ ਨਾ ਕਿਸੇ ਰੂਪ ਵਿਚ ਸ਼ਾਮਲ ਹੁੰਦਾ ਰਿਹਾ। ਉਨ੍ਹਾਂ ਦੀ ਜੇਲ੍ਹ ਯਾਤਰਾ ਦੀ ਉਪਰੋਕਤ ਸੂਚੀ ਸਾਰਾ ਨਕਸ਼ਾ ਪੇਸ਼ ਕਰਦੀ ਹੈ। ਭਾਈ ਸੰਤੋਖ ਸਿੰਘ ਨੇ ਕਿਰਤੀ ਅਖਬਾਰ ਚਾਲੂ ਕੀਤੀ ਤਾਂ ਹਰ ਉਤਾਰ ਚੜ੍ਹਾਅ ਵਿਚ ਉਸ ਨਾਲ ਜੁੜੇ ਰਹੇ ਅਤੇ ਕਿਰਤੀ ਪਾਰਟੀ ਦੀਆਂ ਹਰ ਤਰ੍ਹਾਂ ਦੀਆਂ ਸਰਗਰਮੀਆਂ ਵਿਚ ਵਿਤ ਅਨੁਸਾਰ

ਪੂਰਾ ਹਿੱਸਾ ਲਿਆ। ਜਲਸਿਆਂ ਦੀਆਂ ਮੁਨਾਦੀਆਂ ਕੀਤੀਆਂ, ਦਰੀਆਂ ਵਿਛਾਈਆਂ, ਵਾਲੰਟੀਅਰ ਬਣ ਸੁਰਖਿਆ ਕੀਤੀ, ਕਵਿਤਾ ਪੜ੍ਹੀ ਤੇ ਤਕਰੀਰ ਵੀ ਕੀਤੀ, ਗੁਪਤ ਡਿਊਟੀਆਂ ਨਿਭਾਈਆਂ ਤੇ ਲੱਠਮਾਰੀ ਵੀ ਕੀਤੀ। ਹਰ ਡਿਊਟੀ ਲਈ ਹਰ ਵੇਲੇ ਹਾਜ਼ਰ, ਪੂਰੀ ਈਮਾਨਦਾਰੀ ਨਾਲ ਨਿਸ਼ਕਾਮ ਤੇ ਨਿਰਮਾਣ ਜੀਵਨ ਬਸਰ ਕੀਤਾ।

ਬਾਬਾ ਜਵਾਲਾ ਸਿੰਘ ਠੱਠੀਆਂ ਦੀ ਪਰਧਾਨਗੀ ਹੇਠ ੧੯੩੭ ਵਿਚ ਸੂਬਾ ਕਿਸਾਨ ਸਭਾ ਦਾ ਗਠਨ ਹੋਇਆ ਤਾਂ ਰਾਮ ਸਿੰਘ ਘਾਲਾਮਾਲਾ ਨੇ ਮੁਢ ਤੋਂ ਅਖੀਰ ਤਕ ਬਾਬਾ ਜੀ ਦੇ ਵਿਸ਼ਵਾਸਪਾਤਰ ਸਰਗਰਮ ਅੰਗੀਕਾਰ ਵਜੋਂ ਕੰਮ ਕੀਤਾ। ਨੀਲੀ ਬਾਰ ਦੀ ਇਤਿਹਾਸਕ ਮੁਜ਼ਾਰਾ ਲਹਿਰ ਵਿਚ ਉਨ੍ਹਾਂ ਦਾ ਯੋਗਦਾਨ ਮਹਤੱਵਪੂਰਨ ਹੈ। ਮਜ਼ਦੂਰ ਤੇ ਵਿਦਿਆਰਥੀ ਲਹਿਰਾਂ ਦੀ ਵੀ ਆਪਣੇ ਢੰਗ ਨਾਲ ਮਦਦ ਕੀਤੀ। ਦੂਜੀ ਸੰਸਾਰ ਜੰਗ ਸ਼ੁਰੂ ਹੋਈ ਤਾਂ ਪਹਿਲਾਂ ਆਪਣੇ ਢੰਗ ਨਾਲ ਕਾਂਗਰਸ ਦੇ ਇਨਫਰਾਦੀ ਸਤਿਆਗ੍ਰਹਿ ਵਿਚ ਹਿੱਸਾ ਪਾਇਆ। ਸੋਵੀਅਤ ਯੂਨੀਅਨ ਉਤੇ ਜਰਮਨੀ ਦੇ ਹਮਲੇ ਮਗਰੋਂ 'ਸੋਵੀਅਤ ਰੂਸ ਦੇ ਮਿਤ੍ਰਾਂ ਦੀ ਸਭਾ ਦੇ ਸਕਤ੍ਰ ਵਜੋਂ ਫੰਡ ਕੱਠਾ ਕਰਕੇ ਭੇਜਿਆ। ੧੯੪੪ ਵਿਚ ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ ਦੇ ਸਕੱਤ੍ਰ ਵੀ ਰਹੇ। ਪੰਜਾਬ ਦੀ ਵੰਡ ਹੋਣ ਨਾਲ ਫਿਰਕੂ ਫਸਾਦਾਂ ਦੇ ਝੱਖੜ ਸਮੇਂ ਏਧਰੋਂ ਮੁਸਲਮਾਨਾਂ ਨੂੰ ਬਚਾ ਕੇ ਕਢਿਆ ਤੇ ਓਧਰੋਂ ਆਇਆਂ ਦੀ ਰੀਲੀਫ ਤੇ ਮੁੜ-ਵਸੇਬੇ ਲਈ ਹਰ ਸੰਭਵ ਜਤਨ ਕੀਤਾ। ਲਾਲ ਕਮਿਊਨਿਸਟ ਪਾਰਟੀ ਬਣੀ ਤਾਂ ਆਪ ਇਸ ਵਿਚ ਸਰਗਰਮ ਹੋ ਗਏ ਤੇ ਗ੍ਰਿਫਤਾਰ ਹੋਣ ਮਗਰੋਂ ਦੋ ਸਾਲ ਜੇਲ ਕੱਟੀ। ਦਿੱਲੀ ਵਿਖੇ ਸਰਕਾਰੀ ਮੁਲਾਜ਼ਮਾ ਵਿਚ ਕੰਮ ਕੀਤਾ। ਪਰ ਲਾਲ ਪਾਰਟੀ ਦੇ ਸੀ.ਪੀ.ਆਈ. ਵਿਚ ਰਲ ਜਾਣ ਮਗਰੋਂ ਪਾਰਟੀ ਦੇ ਕੰਮ ਤੋਂ ਮਾਯੂਸ ਹੋ ਕੇ ਆਪਣੇ ਹੋਰ ਬੇਲੀਆਂ ਨਾਲ ਕਾਂਗਰਸ ਵਿਚ ਸ਼ਾਮਲ ਹੋ ਗਏ। ੧੯੫੯ ਵਿਚ ਭਾਰਤ ਸੇਵਕ ਸਮਾਜ ਦੇ ਰੈਣ ਬਸੇਰਾ ਦਾ ਇੰਚਾਰਜ ਬਣਾ ਦਿਤੇ ਗਏ। ੧੯੫੯ ਵਿਚ ਉਨ੍ਹਾਂ ਦੀਆਂ ਅਖਾਂ ਦੀ ਜੋਤ ਜਾਂਦੀ ਰਹੀ ਤਾਂ ਉਨ੍ਹਾਂ ਦੇ ਸਪੁਤਰ ਅਨੂਪ ਸਿੰਘ ਨੇ ਇਸ ਕੰਮ ਵਿਚ ਮਦਦ ਕੀਤੀ। ਆਪ ੪ ਅਗਸਤ ੧੯੮੧ ਨੂੰ ਸਦੀਵੀ ਵਿਛੋੜਾ ਦੇ ਗਏ। ਕਾਰਪੋਰੇਸ਼ਨ ਨੇ ਆਪ ਦੀਆਂ ਸੇਵਾਵਾਂ ਨੂੰ ਮਾਨਤਾ ਦੇ ਕੇ ਅੱਖਾਂ ਦੇ ਹਸਪਤਾਲ ਲਾਗੇ "ਦੇਸ਼ ਭਗਤ ਰਾਮ ਸਿੰਘ ਘਾਲਾਮਾਲਾ ਚੌਕ" ਬਣਾ ਦਿਤਾ ਹੈ ਅਤੇ ਭਾਰਤ ਸੇਵਕ ਸਮਾਜ ਨੂੰ ਜਾਂਦੇ ਰਾਹ ਦਾ ਨਾਮ ਵੀ "ਰਾਮ ਸਿੰਘ ਘਾਲਾਮਾਲਾ ਮਾਰਗ" ਰਖਿਆ ਹੈ।

# ਵਰਿਆਮ ਦਾ ਪਹਿਲਾ ਸਿਲਵਰ ਜੁਬਲੀ ਸਮਾਗਮ

**ਸ੍ਰੀ ਜੀਵਨ ਨਗਰ**— ਮਾਸਕ ਪੱਤਰ ਵਰਿਆਮ ਦੇ ਸੰਪਾਦਕ ਸੰਤ ਜਗਦੀਸ਼ ਸਿੰਘ ਦਾ ਸਨਮਾਨ ੧੧ ਮਾਰਚ ਨੂੰ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਜ਼ਿਲ੍ਹਾ ਸਿਰਸਾ ਵਿਚ ਬਾਅਦ ਦੁਪਹਿਰ ਹੋਣਾ ਸੀ ਪਰ ਡਾਕਟਰ ਲਖਵਿੰਦਰ ਜੌਹਲ ਦੇ ਅਜੀਤ, ਜਗਬਾਣੀ, ਪੰਜਾਬੀ ਟ੍ਰਿਬਿਊਨ, ਨਵਾਂ ਜ਼ਮਾਨਾ ਆਦਿ ਅਖ਼ਬਾਰਾਂ ਵਿਚ ਛਪੇ ਇਸ ਸੰਬੰਧੀ ਖਬਰਨੁਮਾ ਲੇਖ ਨੇ ਪਹਿਲਾਂ ਹੀ ਅਖ਼ਬਾਰਾਂ ਦੇ ਪਾਠਕਾਂ ਨੂੰ ਇਸ ਬਾਰੇ ਜਾਣਕਾਰੀ ਦੇ ਦਿੱਤੀ ਸੀ। ਉਸ ਨੇ ਬੜੇ ਖੂਬਸੂਰਤ ਤੇ ਢੁਕਵੇਂ ਸ਼ਬਦਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ, ਸ੍ਰੀ ਜੀਵਨ ਨਗਰ ਦੇ ਇਲਾਕੇ ਦੇ ਨਾਮਧਾਰੀ ਸਿੱਖਾਂ, ਉਹਨਾਂ ਦੀ ਪੰਜਾਬੀ ਜਗਤ ਵਿਚ ਪ੍ਰਤੀਨਿਧਤਾ ਕਰ ਰਹੇ ਮਾਸਿਕ ਵਰਿਆਮ ਤੇ ਉਸਦੇ ਸੰਪਾਦਕ ਬਾਰੇ ਲਿਖਿਆ ਸੀ।

ਸੰਤ ਜਗਦੀਸ਼ ਸਿੰਘ ਹੁਰੀਂ ਜਦ ਕਾਲਜ ਪੁਜੇ ਤਾਂ ਪ੍ਰਬੰਧਕਾਂ ਨੇ ਉਹਨਾਂ ਦਾ ਗਰਮਜੋਸ਼ੀ ਨਾਲ ਸੁਆਗਤ ਕੀਤਾ। ਪ੍ਰੋਗਰਾਮ ਦਾ ਆਰੰਭ ਜਗਦੀਪ ਬਰਨਾਲਾ ਦੀ ਲਾਈ ਚਿਤਰ ਪ੍ਰਦਰਸ਼ਨੀ ਦਾ ਮਾ: ਅਮਰੀਕ ਸਿੰਘ ਰਾਹੀਂ ਕੀਤੇ ਉਦਘਾਟਨ ਨਾਲ ਹੋਇਆ। ਜਗਦੀਪ ਦੇ ਵਰਤਮਾਨ ਤੇ ਬੀਤੇ ਸਮੇਂ ਦੇ ਬਹੁਤ ਸਾਰੇ ਸਾਹਿਤਕਾਰਾਂ ਦੇ ਬੜੇ ਵਧੀਆ ਸਜੀਵ ਸਕੈਚ (ਚਿਤਰ) ਬਣਾਏ ਸਨ। ਸਟੇਜ ਸਕੱਤਰ ਕਾਮਰੇਡ ਸਵਰਨ ਸਿੰਘ ਵਿਰਕ ਦੇ ਸੱਦੇ ਉਤੇ ਸੰਤ ਜਗਦੀਸ਼ ਸਿੰਘ ਨਾਲ ਪ੍ਰਧਾਨਗੀ ਮੰਡਲ ਵਿਚ ਡਾ ਵਰਿਆਮ ਸਿੰਘ ਸੰਧੂ, ਬਾਬਾ ਗੁਰਬਖ਼ਸ਼ ਸਿੰਘ ਬੰਨੂਆਣਾ, ਪ੍ਰੋ. ਪਿਆਰਾ ਸਿੰਘ ਭੋਗਲ, ਪ੍ਰਿੰ ਵੀ. ਕੇ. ਸਭਰਵਾਲ, ਸ੍ਰੀ ਜੀ. ਡੀ. ਚੌਧਰੀ ਤੇ ਤਾਰਾ ਸਿੰਘ ਅਨਜਾਣ ਨੇ ਸਟੇਜ ਨੂੰ ਸੁਸ਼ੋਭਤ ਕੀਤਾ।

ਪ੍ਰੋਗਰਾਮ ਦਾ ਆਰੰਭ **ਜੁਗਿੰਦਰ ਸਿੰਘ ਮੁਕਤਾ** ਦੇ ਗੀਤ, ਸਾਮਰਤਖ ਅਜ ਦੀਦ ਸੱਜਣ ਦਾ ਹੋਇਆ ਹੈ, ਅੱਜ ਵਣਜਾਰਾ ਪਲਕਾਂ ਵਿਚ ਸਮੋਇਆ ਹੈ, ਨਾਲ ਹੋਇਆ। ਵਰਿਆਮ ਬਾਰੇ ਕਵਿਤਾ ਸੁਣਾਉਣ ਵਾਲਿਆਂ, ਬੀਬੀ ਜਗੀਰ ਕੌਰ ਸੰਧੂ, ਮਾਸਟਰ ਅਮਰੀਕ ਸਿੰਘ, ਹਰਭਜਨ ਸਿੰਘ ਰੈਣੂ, ਪੂਰਨ ਸਿੰਘ ਨਿਰਾਲਾ, ਰਾਜ ਕੁਮਾਰ ਨਜਾਤ, ਭਗਵਾਨ ਸਿੰਘ ਚੱਠਾ, ਰਣਜੀਤ ਸਿੰਘ ਗਿਲ, ਮਨਜੀਤ ਸਿੰਘ ਸੰਧੂ, ਪ੍ਰਕਾਸ਼ ਰਾਇਸਰੀ, ਸਮੁੰਦ ਸਿੰਘ ਸੈਣੀ, ਅਜਾਇਬ ਸਿੰਘ ਖਾਦਮ, ਗੁਰਬਖਸ਼ ਸਿੰਘ ਰਾਮਪੁਰੀ, ਡਾ. ਸੁਰਿੰਦਰ ਵਰਮਾ, ਡਾ. ਕਸ਼ਮੀਰ ਸਿੰਘ, ਲਖਵਿੰਦਰ ਸਿੰਘ ਬਾਜਵਾ, ਅਮਰੀਕ ਸਿੰਘ ਨੇ ਆਪਣੀਆਂ ਕਵਿਤਾਵਾਂ ਗੀਤਾਂ, ਗਜ਼ਲਾਂ ਵਿਚਾਰਾਂ ਰਾਹੀਂ ਸਰੋਤਿਆਂ ਨੂੰ ਪ੍ਰਭਾਵਿਤ ਕੀਤਾ।

ਹਰਿਆਣਾ ਕਿਸਾਨ ਸਭਾ ਦੇ ਮੀਤ ਪ੍ਰਧਾਨ ਤੇ ਲੋਕ ਪੰਚਾਇਤ ਦੇ ਪ੍ਰਧਾਨ ਕਾਮਰੇਡ ਜਸਵੰਤ ਸਿੰਘ ਜੋਸ਼ ਨੇ ਇਸ ਇਲਾਕੇ ਵਿਚ ਆਏ ਉਘੇ ਵਿਦਵਾਨਾਂ ਤੇ ਲਿਖਾਰੀਆਂ ਦਾ ਸੁਆਗਤ ਕੀਤਾ ਤੇ ਵਰਿਆਮ ਦੀ ੨੫ ਸਾਲਾ ਘਾਲਣਾ ਦੀ ਪ੍ਰਸੰਸਾ ਕੀਤੀ।

**ਸਾਧੂ ਸਿੰਘ ਕਿਸਾਨ** ਨੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਰਾਹੀਂ ਹੋ ਰਹੇ ਇਸ ਸਨਮਾਨ ਵਿਚ ਸਾਥੀਆਂ ਵਲੋਂ ਭਰਪੂਰ ਸਹਿਯੋਗ ਦੀ ਪ੍ਰਸੰਸਾ ਕੀਤੀ ਅਤੇ ਕਿਹਾ ਕਿ ਬੰਦੇ ਦੇ ਜਿਉਂਦਿਆਂ ਹੀ ਸਨਮਾਨ ਕਰਨ ਦੀ ਪਿਰਤ ਪਾਉਣੀ ਚਾਹੀਦੀ ਹੈ।

**ਸਵਰਨ ਸਿੰਘ ਵਿਰਕ** ਨੇ ਜਗਦੀਸ਼ ਵਰਿਆਮ ਦੀ ਸਾਹਿਤਿਕ ਪੱਤਰਕਾਰੀ ਸੰਬੰਧੀ ਵਿਸਤਾਰ ਸਹਿਤ ਵਿਦਵਤਾ ਭਰਪੂਰ ਪਰਚਾ ਪੜ੍ਹਿਆ। ਉਸ ਪਰਚੇ ਵਿਚਲੀਆਂ ਟੂਕਾਂ ਤੋਂ ਸਪਸ਼ਟ ਹੋ ਜਾਂਦਾ ਸੀ ਕਿ ਵਿਰਕ ਪਿਛਲੇ ਸਾਲਾਂ ਦੇ ਵਰਿਆਮ ਨੂੰ ਹੀ ਨਹੀਂ ਵਾਚਿਆ ਸਗੋਂ ਭਾਈ ਸੰਤੋਖ ਸਿੰਘ, ਤੁਲਸੀ ਦਾਸ ਦੇ ਹੋਰ ਸਾਹਿਤਕਾਰਾਂ ਦਾ ਅਧਿਐਨ ਕੀਤਾ ਹੈ। ਉਹਨਾਂ ਜਗਦੀਸ਼ ਸਿੰਘ ਦੇ ਪੰਜਾਬੀ ਸਾਹਿਤ, ਨਾਮਧਾਰੀ ਵਿਦਿਆਕ ਜਥੇ ਤੇ ਨਾਮਧਾਰੀ ਦਰਬਾਰ ਦੇ ਮੀਰੀ ਅਹੁਦਿਆਂ ਉਤੇ ਹੋਣ ਬਾਰੇ ਲਿਖਿਆ।

ਸ. ਅਵਤਾਰ ਸਿੰਘ ਨੇ ਡਾ. ਲਖਵਿੰਦਰ ਜੌਹਲ ਦੇ ਪਰਚੇ ਨੂੰ ਪੜ੍ਹ ਕੇ ਸੁਣਾਇਆ।

**ਡਾ. ਸੁਖਦੇਵ ਸਿੰਘ** ਨੇ ਦਸਿਆ ਕਿ ਉਹ ੧੯੭੭ ਤੋਂ ਇਕ ਪਾਠਕ ਦੇ ਤੌਰ ਉਤੇ ਵਰਿਆਮ ਨਾਲ ਜੁੜਿਆ ਹੋਇਆ ਹੈ। ਇਸ ਵਿਚ ਤਥਾਂ ਉਤੇ ਅਧਾਰਿਤ ਲੇਖ ਹੁੰਦੇ ਹਨ। ਇਸ ਦੀ ਵਡਿਆਈ ਸਾਦਗੀ ਵਿਚ ਹੈ, ਸਵਾਰਥ ਦੀ ਥਾਂ ਨਿਸ਼ਕਾਮ ਸੇਵਾ ਵਿਚ ਹੈ। ਉਹਨਾਂ ਹੋਰ ਥਾਈਂ ਹੋਏ ਸਮਾਗਮਾਂ ਦਾ ਜ਼ਿਕਰ ਕੀਤਾ ਕਿ ਓਥੇ ਸ਼ਰਾਬ ਸਮਾਗਮ ਵੀ ਨਾਲ ਨਾਲ ਚਲਦਾ ਹੈ ਪਰ ਏਥੇ ਹਾਜ਼ਰੀ ਦੇ ਅਰਥ ਵੱਡੇ ਹਨ। ਉਹ ਜ਼ਿਆਦਾ ਵੱਡਾ ਕੰਮ ਹੈ। ਵਰਿਆਮ ਹੱਦਾਂ ਤੋਂ ਦੂਰ ਸੁਨੇਹੇ ਪਹੁੰਚਾਉਣ ਵਾਲਾ ਨਾਮਧਾਰੀ ਪੰਥ ਦਾ ਸਾਹਿਤਕ ਦੂਤ ਹੈ। ਇਹ ਪਰਚਾ ਵਿਕਾਊ ਨਹੀਂ ਹੈ। ਉਹਨਾਂ ਇਹ ਵੀ ਜ਼ਿਕਰ ਕੀਤਾ ਕਿ ਉਹ ਇੰਡੀਆ ਟੂਡੇ ਅਤੇ ਸਤਿਜੁਗ ਦੇ ਸਲਾਨਾ ਅੰਕ ਕੁਝ ਜਾਨਣ ਸਮਝਣ ਲਈ ਖਰੀਦਦੇ ਹਨ। ਡਾਕਟਰ ਹੁਰਾਂ ਅੰਤ ਵਿਚ ਕਿਹਾ, ਜਗਦੀਸ਼ ਸਿੰਘ ਮਧ ਵਰਗੀ ਪਰਵਾਰ ਦਾ ਬੰਦਾ ਹੈ ਜਿਸ ਨੇ ਬਹੁਤ ਵਡੇ ਕੰਮ ਕੀਤੇ ਹਨ ਪਰ ਸਾਰੇ ਮਧ ਵਰਗੀ ਜਗਦੀਸ਼

ਸਿੰਘ ਨਹੀਂ ਬਣ ਸਕਦੇ।

ਸ. ਜਗਦੀਸ਼ ਸਿੰਘ ਨੂੰ ਸਾਧੂ ਸਿੰਘ ਕਿਸਾਨ, ਬਲੀ ਸਿੰਘ ਅਤੇ ਹੋਰ ਸਜਨਾਂ ਵਲੋਂ ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ ਨਾਮਧਾਰੀ ਸਾਹਿਤ ਸਭਾ ਵਲੋਂ ਸਨਮਾਨ ਚਿੰਨ੍ਹ ਸ਼ੀਲਡ ਭੇਟ ਕੀਤੀ ਗਈ। ਸਭਾ ਦੇ ਪ੍ਰਧਾਨ ਗੁਰਦਿਆਲ ਸਿੰਘ ਪ੍ਰੀਤ ਨੇ ਉਹਨਾਂ ਨੂੰ ਸ਼ਾਲ ਭੇਟ ਕੀਤੀ ਮਾ. ਅਮਰੀਕ ਸਿੰਘ ਨੇ ਪੈਨ, ਮਾਇਆ ਤੇ ਨਵੇਂ ਗਾਹਕਾਂ ਦੀ ਸੂਚੀ ਪ੍ਰਦਾਨ ਕੀਤੀ। ਸੰਪਾਦਕ ਵਰਿਆਮ ਨਾਲ ਆਈਆਂ ਉਹਨਾਂ ਦੀ ਜੀਵਨ ਸਾਥਣ ਬੀਬੀ ਬਖ਼ਸ਼ੀਸ਼ ਕੌਰ ਤੇ ਸਪੁੱਤਰੀ ਡਾ. ਰਾਜਵੰਤ ਕੌਰ ਨੂੰ ਸ਼ਾਲਾਂ ਭੇਟ ਕੀਤੀਆਂ ਗਈਆਂ। ਡਾ. ਵਰਿਆਮ ਸਿੰਘ ਸੰਧੂ ਦੇ ਵਿਚਾਰ ਉਸ ਸੰਤ ਜਗਦੀਸ਼ ਸਿੰਘ ਬਾਰੇ ਸੀ ਜੋ ਰਬ ਵਰਗਾ ਬੰਦਾ ਹੈ, ਜੋ ਸਾਰਿਆਂ ਦੀ ਸਾਂਝੀ ਸ਼ਖ਼ਸੀਅਤ ਹੈ। ਉਸ ਨੂੰ ਮਿਲਕੇ ਉਹ ਅੰਦਰੋਂ ਨਾਮਧਾਰੀ ਬਣੇ, ਸਹਿਜਧਾਰੀ ਨਾਮਧਾਰੀ'। ਉਸ ਨਾਲ ਸੰਧੂ ਸਾਹਿਬ ਦਾ ਪਿਆਰ ਪਹਿਲੀ ਨਜ਼ਰ ਦਾ ਪਿਆਰ ਹੈ। ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ ਇਕ ਹੋ ਗਏ।

*ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ।*
*ਸਦੋ ਨੀ ਮੈਨੂੰ ਧੀਦੋ ਰਾਂਝਾ ਹੀਰ ਨ ਆਖੋ ਕੋਈ।*

ਸੰਤ ਜੀ ਨੇ ਵਰਿਆਮ ਰਾਹੀਂ ਹੀ ਨਹੀਂ, ਰੇਡੀਓ, ਟੀ. ਵੀ. ਹੋਰ ਅਖ਼ਬਾਰਾਂ ਵਿਚ ਆਪਣਾ ਅਸਰ ਰਸੂਖ ਵਰਤਕੇ ਨਾਮਧਾਰੀ ਸਮਾਜ ਨੂੰ ਫੈਲਾਇਆ ਹੈ। ਉਹ ਬਹੁਤ ਹੀ ਨੇਕ, ਇਮਾਨਦਾਰ ਅਤੇ ਜ਼ਿੰਦਾਦਿਲ ਇਨਸਾਨ ਹੈ। ਸੰਧੂ ਸਾਹਿਬ ਉਹਨਾਂ ਰਾਹੀਂ ਸ੍ਰੀ ਸਤਿਗੁਰੂ ਜੀ ਤੋਂ ਪ੍ਰਭਾਵਿਤ ਹੋਏ ਹਨ। ਸੋ ਉਹਨਾਂ ਦਾ ਸੱਦਾ ਸੀ ਕਿ ਜੇ ਤੁਸੀਂ ਸਤਿਗੁਰੂ ਜੀ ਵਰਗੇ ਨਹੀਂ ਬਣ ਸਕਦੇ ਤਾਂ ਜਗਦੀਸ਼ ਸਿੰਘ ਵਰਿਆਮ ਵਰਗੇ ਬਣ ਜਾਓ। ਅਸਾਂ ਸੰਤ ਜਗਦੀਸ਼ ਸਿੰਘ ਅਗੇ ਸਿਰ ਵੀ ਝੁਕਾਇਆ, ਦਿਲ ਵੀ।

ਪ੍ਰੋ. ਤਾਰਾ ਸਿੰਘ ਅਨਜਾਣ ਨੇ ਕਿਹਾ ਕਿ ਕੰਪਿਊਟਰ ਯੁਗ ਵਿਚ ਅੰਗਰੇਜ਼ੀ ਦਾ ਪ੍ਰਭਾਵ ਤੇ ਕੰਪਿਊਟਰ ਸਭਿਆਚਾਰ ਵਧ ਰਿਹਾ। ਵਰਿਆਮ ਵਰਗੇ ਪਰਚੇ ਆਪਣੀ ਭਾਸ਼ਾ, ਸਭਿਆਚਾਰ ਬਚਾਉਣ ਵਿਚ ਸਾਡੇ ਸਹਾਈ ਹੋ ਸਕਦੇ ਹਨ, ਸੋ ਇਸਦੇ ਗਾਹਕ ਵੀ ਬਣੀਏ ਤੇ ਇਸ ਦਾ ਸਨਮਾਨ ਵੀ ਕਰੀਏ।

ਬਾਬਾ ਗੁਰਬਖ਼ਸ਼ ਸਿੰਘ ਬੰਨੂਆਣਾ ਦਾ ਅਸੀਸਾਂ ਭਰਿਆ ਭਾਸ਼ਣ ਸੀ ਕਿ ਵਡੀਆਂ ਮਲਾਂ ਮਾਰਨ ਵਾਲੇ ਵਰਿਆਮ ਦੇ ਸਨਮਾਨਾਂ ਦੀ ਲੜੀ ਸ਼ੁਰੂ ਹੋਈ ਹੈ। ਪਹਿਲ ਇਸ ਸਭਾ ਦੇ ਹਥ ਆਈ ਹੈ। ਜਲੰਧਰ, ਚੰਡੀਗੜ੍ਹ, ਸ੍ਰੀ ਭੈਣੀ ਸਾਹਿਬ ਅਤੇ ਹੋਰ ਥਾਈਂ ਸਮਾਗਮ ਹੋਣੇ ਹਨ। ਜਗਦੀਸ਼ ਸ਼ਬਦ ਨੂੰ ਸਾਰੇ ਭਾਰਤ ਦੇ ਲੋਕ ਜਾਣਦੇ ਹਨ। ਉਹਨਾਂ ਦਾ ਵਰਿਆਮ, ਸੰਗੀਤ, ਖੋਜ, ਸਾਹਿਤ, ਇਤਿਹਾਸ ਦਾ ਪਰਚਾ ਹੈ। ਇਹ ਪਰਚਿਆਂ ਦੇ ਦੁਧ ਦੇ ਕਟੋਰੇ ਵਿਚ ਚਮੇਲੀ ਹੈ। ਇਹ ਇਨ੍ਹਾਂ ਨੂੰ ਸਾਧਨਾਂ ਦੀ ਲੋੜ ਹੈ। ਬਾਬਾ ਜੀ ਨੇ ਸ੍ਰੀਮਤੀ ਬਖ਼ਸ਼ੀਸ਼ ਕੌਰ ਦੀ ਵਰਿਆਮ ਦੇ ਦੋਸਤ ਤੇ ਸਲਾਹਕਾਰ ਹੋਣ ਦੀ ਭੂਮਿਕਾ ਨਿਭਾਉਣ ਦੀ ਵਡਿਆਈ ਕੀਤੀ। ਪ੍ਰੋ. ਪਿਆਰਾ ਸਿੰਘ ਭੋਗਲ ਨੇ ਜਗਦੀਸ਼ ਸਿੰਘ ਵਰਿਆਮ ਨੂੰ ਇਸ ਸਮਾਰੋਹ ਉਤੇ ਵਧਾਈ ਦਿੱਤੀ। ਉਹਨਾਂ ਵਰਿਆਮ ਰਾਹੀਂ ਨਾਮਧਾਰੀ ਸਿੱਖਾਂ ਨੂੰ ਨੇੜਿਓਂ ਜਾਣਿਆਂ। ਇਸ ਪਰਚੇ ਵਿਚ ਆਮ ਧਾਰਮਿਕ ਪਰਚਿਆਂ ਵਰਗੀ ਸੰਕੀਰਨਤਾ ਨਹੀਂ। ਇਹ ਨਾਮਧਾਰੀ ਸਪੰਰਦਾ ਤੇ ਸਾਹਿਤਕਾਰਾਂ ਵਿਚ ਪੁਲ ਹੈ। ਭੋਗਲ ਸਾਹਿਬ ਨੇ ਜਗਦੀਸ਼ ਸਿੰਘ ਨੂੰ ਸੰਘਰਸ਼ਸ਼ੀਲ ਕਹਿੰਦਿਆਂ ਸਰੋਤਿਆਂ ਨੂੰ ਵਰਿਆਮ ਦੇ ਸੰਘਰਸ਼ ਵਿਚ ਸ਼ਾਮਲ ਹੋਣ ਦਾ ਸੱਦਾ ਦਿੱਤਾ। ਉਹਨਾਂ ਇਹ ਵੀ ਕਿਹਾ ਇਸ ਨੂੰ ਪਾਠਕਾਂ ਦੀ ਬਹੁਤ ਲੋੜ ਹੈ। ਇਹ ਸਾਨੂੰ ਗੰਭੀਰ ਖੁਰਾਕ ਦੇਂਦਾ ਹੈ ਦਿਮਾਗੀ ਗਰੀਬੀ ਤੋਂ ਬਚਾਉਂਦਾ ਹੈ।

ਅੱਜ ਦੇ ਸਨਮਾਨਿਤ ਨਾਇਕ ਸੰਤ ਜਗਦੀਸ਼ ਸਿੰਘ ਵਰਿਆਮ ਨੇ ਕਿਹਾ, ਮੇਰੇ ਸਿਰ ਉਤੇ ਧਰੁੰਦਰ ਵਿਦਵਾਨਾਂ ਦਾ ਹੱਥ ਹੈ। ਤੁਸਾਂ ਬਹੁਤ ਕੁਝ ਕੀਤਾ ਹੈ। ਮੈਂ ਵਿਦਵਾਨਾਂ ਲੇਖਕਾਂ ਦੀ ਸੰਗਤ ਤੋਂ ਗ੍ਰਹਿਣ ਕਰਦਾ ਹਾਂ। ਮੈਂ ਆਪਣੀ ਮੌਤ ਤੇ ਪਰਚੇ ਦੀ ਮੌਤ ਨੂੰ ਸਦਾ ਯਾਦ ਰਖਦਾ ਹਾਂ ਪਰ ਉਹਨਾਂ ਦੀ ਤਾਕਤ ਨਾਲ ਨਹੀਂ ਜਿਉਂਦਾ ਜਿਹੜੇ ਅਮੀਰ ਹੁੰਦਿਆਂ ਹੋਇਆਂ ਵੀ ਗਰੀਬ ਹਨ। ਸਗੋਂ ਉਹਨਾਂ ਦੀ ਤਾਕਤ ਨਾਲ ਜਿਉਂਦਾ, ਲਿਖਦਾ ਹਾਂ ਜਿਹੜੇ ਦਿਲੋਂ ਅਮੀਰ ਹਨ। ਤੁਸਾਂ ਇਹ ਸਮਾਗਮ ਕਰਕੇ ਬਹੁਤ ਬਲ ਦਿੱਤਾ ਹੈ। ਮੇਰਾ, ਵਰਿਆਮ ਦੇ ਲੇਖਕਾਂ, ਪਾਠਕਾਂ, ਸਹਾਇਕਾਂ ਦਾ ਮਾਨ ਸਨਮਾਨ ਕਰਨ ਦਾ ਇਰਾਦਾ ਹੈ। ਤੁਸਾਂ ਮੈਨੂੰ ਰਸਤਾ ਵਿਖਾਇਆ ਹੈ। ਮੈਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਵਰਗਾ ਕੋਈ ਦਿਸਦਾ ਨਹੀਂ ਜਿਸ ਬੱਚੀਆਂ ਦੇ ਭਾਰ ਲਾਹੇ, ਜਥੇ, ਦਰਬਾਰ ਵਿਚ ਅਹੁਦੇ ਦਿਤੇ। ਮੇਰੇ ਤੇ ਕਿਰਪਾ ਕੀਤੀ ਮੇਰਾ ਉਹਨਾਂ ਨਾਲ ਅਧਿਆਤਮਿਕ ਪ੍ਰੇਮ ਦਾ ਰਿਸ਼ਤਾ ਹੈ, ਏਸੇ ਵਿਚ ਸੁਆਦ ਹੈ। ਉਹਨਾਂ ਵਿਦਵਾਨਾਂ, ਪਤਰਕਾਰਾਂ, ਸਾਹਿਤਕਾਰਾਂ, ਸਹਾਇਕਾਂ, ਪਾਠਕਾਂ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਬਲ ਦੇ ਕੇ ਇਹ ਅਹਿਸਾਸ ਕਰਵਾਇਆ ਕਿ ਜਗਦੀਸ਼ ਸਿੰਘ ਤੂੰ ਇੱਕਲਾ ਨਹੀਂ ਹੈ ਅਸੀ ਤੇਰੇ ਨਾਲ ਹਾਂ। ਉਹਨਾਂ ਭਾਵੁਕ ਹੋਕੇ ਵਿਦਵਾਨਾਂ, ਪ੍ਰਬੰਧਕਾਂ ਤੇ ਸਰੋਤਿਆਂ ਦੀਆ ਭਾਵਨਾਵਾ ਨੂੰ ਸਲਾਮ ਕੀਤਾ।

ਗੁਰਭੇਜ ਸਿੰਘ ਗੁਰਾਇਆ ਨੇ ਸਭ ਦਾ ਧੰਨਵਾਦ ਕਰਦਿਆਂ ਦਸਿਆ ਕਿ ਸਾਨੂੰ ਵਰਿਆਮ ਦਾ ਸਨਮਾਨ ਕਰਨ ਦਾ ਮੋਢੀ ਹੋਣ ਦਾ ਮਾਣ ਹੈ।

*(ਸਤਿਜੁਗ ਚੋਂ ਧੰਨਵਾਦ ਨਾਲ)*

# ਮੁਬਾਰਕ ਪੰਝੀਵਾਂ ਵਰ੍ਹਾ 'ਵਰਿਆਮ'

-ਜੇ.ਕੇ. ਸੰਧੂ

(ਇਹ ਕਵਿਤਾ, ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਵਿਚ 'ਵਰਿਆਮ' ਦੀ ਸਿਲਵਰ ਜੁਬਲੀ ਨੂੰ ਸਮਰਪਿਤ ਸਮਾਰੋਹ ਸਮੇਂ ਮਿਤੀ ੧੧ ਮਾਰਚ ੨੦੦੦ ਨੂੰ ਪੜ੍ਹੀ ਗਈ।)

ਇਕ ਸੂਰਜ ਅੰਬਰਾਂ ਵਿਚ ਉੱਗਿਆ,
ਜਿਸ ਧਰਤੀ ਰੁਸ਼ਨਾਈ।
ਇਕ ਵਰਿਆਮ ਦੀ ਕੁੱਖੋਂ ਜੰਮਿਆ,
ਜਿਸ ਘਰ ਘਰ ਜੋਤ ਜਗਾਈ।
ਅੰਬਰਾਂ ਦੇ ਸੂਰਜ ਤਾਂ ਜਗ ਤੇ,
ਲੱਖਾਂ ਸਾਲ ਹੰਢਾਏ।
ਪਰ 'ਵਰਿਆਮ' ਹੁਣ ਪੰਝੀਵੇਂ ਵਰ੍ਹੇ ਵਿਚ,
ਪੈਰ ਸੁਲਖਣੇ ਪਾਏ।

ਅਗਿਆਨਪੁਣੇ ਦਾ ਕੱਟ ਹਨੇਰਾ,
ਗਿਆਨ ਦੀ ਲੋਅ ਫੈਲਾਈ।
ਸਾਰੇ ਬੈਠ ਇੱਕਠੇ ਪੜ੍ਹਦੇ,
ਵੀਰ ਭੈਣ ਭਰਜਾਈ।
ਇਹ ਨਿਰੋਲ ਧਰਮ ਦੇ ਬੂਟੇ,
ਸਿੰਘ ਜਗਦੀਸ਼ ਲਗਾਏ।
ਪਰ ਵਰਿਆਮ ਹੁਣ ਪੰਝੀਵੇਂ ਵਰ੍ਹੇ ਵਿਚ,
ਪੈਰ ਸੁਲਖਣੇ ਪਾਏ।

ਧਰਮ ਕਰਮ ਦੀਆਂ ਸੱਚੀਆਂ ਗੱਲਾਂ,
ਖਰੀ ਹਕੀਕਤ ਬੋਲੇ।
ਗੁਰ ਚਰਨਾਂ ਦੀ ਪ੍ਰੀਤੀ ਦੱਸੇ,
ਨਾ ਡਿੱਗੇ ਨਾ ਡੋਲੇ।
ਮੁੜ ਮੁੜ, ਇਹਨੂੰ ਭਰਨ ਕਲਾਵੇ,
ਜੋ ਇਹਦੇ ਨਸ਼ਿਆਏ।
ਹੁਣ ਵਰਿਆਮ ਨੇ ਪੰਝੀਵੇਂ ਵਰ੍ਹੇ ਵਿਚ,
ਪੈਰ ਸੁਲੱਖਣੇ ਪਾਏ।

ਚੰਗਾ ਲਿਖਿਆ, ਪੜਨਾ, ਚੰਗਾ, ਦਿਤਾ ਤੁਸਾਂ ਅਸਾਨੂੰ,
ਜਗਦੀਸ਼ ਸਿੰਘ ਜੀ, ਸਾਡੇ ਵੱਲੋਂ ਲਖ ਮੁਬਾਰਿਕ ਤੁਹਾਨੂੰ।
ਇਸਦੇ ਰੋਸ਼ਨ ਪੰਨਿਆਂ ਸਾਡੇ,
ਧੁੰਦਲੇ ਰਾਹ ਰੁਸ਼ਨਾਏ।
ਹੁਣ ਵਰਿਆਮ ਨੇ ਪੰਝੀਵੇਂ ਵਰੇ ਵਿਚ,
ਪੈਰ ਸੁਲੱਖਣੇ ਪਾਏ।

ਪੰਥ ਪਿਆਰ ਮੁਹੱਬਤ ਦੀ ਗੱਲ,
ਕਰਦਾ ਹੈ ਵਰਿਆਮ।
ਉਚੀ ਮੰਜ਼ਿਲ ਦੀ ਸੇਧੇ,
ਪੱਬ ਧਰਦਾ ਹੈ ਵਰਿਆਮ।
ਕਿਸੇ ਇਲਾਹੀ, ਬਖਸ਼ਿਸ਼ ਇਹਦੇ,
ਰਾਹ ਵਿਚ ਦੀਪ ਜਲਾਏ।
ਹੁਣ 'ਵਰਿਆਮ' ਨੇ ਪੰਝੀਵੇਂ ਵਰੇ ਵਿਚ,
ਪੈਰ ਸੁਲੱਖਣੇ ਪਾਏ।

ਚੌਵੀ ਸਾਲ ਦਾ ਸੋਹਣਾ ਗਭਰੂ,
ਅੱਜ 'ਵਰਿਆਮ' ਹੈ ਹੋਇਆ।
"ਜੇ. ਕੇ. ਸੰਧੂ" ਸਾਹਿੱਤ ਸਵੇਰਾ,
ਇਹਦੇ ਵਿਚ ਪਰੋਇਆ।
ਧੰਨ ਭਾਗ ਇਹ ਧਰਤ ਸੁਹਾਵੀ,
ਤੁਸੀਂ ਜੋ ਏਥੇ ਆਏ।
ਹੁਣ ਵਰਿਆਮ ਨੇ ਪੰਝੀਵੇਂ, ਵਰੇ ਵਿਚ,
ਪੈਰ ਸੁਲੱਖਣੇ ਪਾਏ।
ਹੁਣ ਵਰਿਆਮ ਨੇ ਪੰਝੀਵੇ ਵਰ੍ਹੇ ਵਿਚ,
ਪੈਰ ਸੁਲੱਖਣੇ ਪਾਏ।

"ਪੋਹੜਕਾਂ"
ਐਲਨਾਬਾਦ, (ਸਿਰਸਾ)

# ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੀ ਚੋਣ

ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੀ ਚੋਣ ਹਰ ਦੋ ਸਾਲ ਬਾਦ ਹੁੰਦੀ ਹੈ। ਪੰਜਾਬੀ ਸਾਹਿਤਕਾਰਾਂ ਵਿਦਵਾਨਾਂ, ਪ੍ਰੋਫੈਸਰਾਂ ਪੀ.ਐਚ.ਡੀ. ਡਾਕਟਰਾਂ ਯੂਨੀਵਰਸਟੀਆਂ ਦੇ ਪ੍ਰਤੀਨਿਧਾਂ ਦੀ ਸੰਸਥਾ ਅਤੇ ਪੰਜਾਬੀ ਭਵਨ ਲੁਧਿਆਣਾ ਦੀ ਮਾਲਕ ਪੰਜਾਬੀ ਸਾਹਿਤ ਅਕਾਦਮੀ ਦੀ ਚੋਣ ਇਸ ਵਾਰ ੯ ਅਪ੍ਰੈਲ ੨੦੦੦ ਨੂੰ ਪੰਜਾਬੀ ਭਵਨ ਵਿਚ ਹੋਈ। ਚੋਣ ਦਾ ਇਸ ਵਾਰ ਦਾ ਵਿਸ਼ੇਸ਼ ਪਹਿਲੂ ਇਹ ਸੀ ਕਿ ਉਪਰਲੇ ਤਿੰਨ ਅਹੁਦੇ ਬਿਨਾਂ ਮੁਕਾਬਲਾ ਹੀ ਭਰੇ ਗਏ। ਇਸੇ ਤਰ੍ਹਾਂ ਪੰਜਾਬੋਂ ਬਾਹਰਲੇ ਕੋਟੇ ਚੋਂ ਇਕ ਮੀਤ ਪ੍ਰਧਾਨ ਅਤੇ ਇਕ ਅੰਤਰਿਮ ਬੋਰਡ ਮੈਂਬਰ ਵੀ ਬਿਨਾਂ ਮੁਕਾਬਲਾ ਚੁਣੇ ਗਏ। ਕੁਲ ੬੬੭ ਮੈਂਬਰਾਂ ਵਿਚੋਂ ੩੨੩ ਨੇ ਵੋਟਾਂ ਪਾ ਕੇ ਬਾਕੀ ਦੇ ਮੈਂਬਰ ਚੁਣੇ। ਕੁਲ ਮਿਲਾ ਕੇ ਅਗਲੇ ਦੋ ਸਾਲਾਂ ਲਈ ਇਹ ਟੀਮ ਚੁਣੀ ਗਈ।

**ਪ੍ਰਧਾਨ** : ਸ. ਅਮਰੀਕ ਸਿੰਘ ਪੂਨੀ ਆਈ. ਏ. ਐਸ. (ਸਾਬਕਾ ਮੁਖ ਸਕੱਤਰ ਪੰਜਾਬ ਸਰਕਾਰ) ਆਪ ਅਕੈਡਮੀ ਦੇ ਪਹਿਲਾਂ ਵੀ ਪ੍ਰਧਾਨ ਹੀ ਹਨ।

**ਸੀਨੀਅਰ ਮੀਤ ਪ੍ਰਧਾਨ** : ਸ. ਜਗਜੀਤ ਸਿੰਘ ਅਨੰਦ (ਮੁਖ ਸੰਪਾਦਕ ਨਵਾਂ ਜ਼ਮਾਨਾ ਜਲੰਧਰ) ਬਾਕੀ ਉਮੀਦਵਾਰਾਂ ਦੇ ਮੈਦਾਨੋਂ ਹਟਣ ਨਾਲ ਬਿਨਾਂ ਮੁਕਾਬਲਾ ਚੁਣੇ ਗਏ।

**ਜਰਨਲ ਸਕੱਤਰ** : ਡਾ. ਪਰਮਿੰਦਰ ਸਿੰਘ। ਇਸ ਅਕਾਦਮੀ ਨੂੰ ਜੀਵਨ ਸਮਰਪਤ ਕਰਨ ਵਾਲੇ ਡਾ. ਪਰਮਿੰਦਰ ਸਿੰਘ ਇਕ ਵਾਰ ਫਿਰ ਚੁਣੇ ਗਏ ਬਿਨਾਂ ਮੁਕਾਬਲਾ।

**ਮੀਤ ਪ੍ਰਧਾਨ** :

- ਡਾ. ਦੀਪਕ ਮਨਮੋਹਣ ਸਿੰਘ ਚੰਡੀਗੜ੍ਹ,
- ਪ੍ਰੋ. ਗੁਰਭਜਨ ਗਿੱਲ ਲੁਧਿਆਣਾ,
- ਸ. ਸੁਖਜੀਤ ਸਿੰਘ ਸ੍ਰੀ ਭੈਣੀ ਸਾਹਿਬ,
- ਡਾਕਟਰ ਬਿਕਰਮ ਸਿੰਘ ਘੁੰਮਣ,ਅਮ੍ਰਿਤਸਰ
- ਸ. ਹੁਕਮ ਸਿੰਘ ਭੱਟੀ (ਪੰਜਾਬੋਂ ਬਾਹਰਲੇ ਕੋਟੇ 'ਚੋਂ ਬਿਨਾਂ ਮੁਕਾਬਲਾ)

**ਅੰਤਰਿਮ ਬੋਰਡ** :

- ਪ੍ਰੋ ਕਿਰਪਾਲ ਸਿੰਘ ਕਸੇਲ,
- ਪ੍ਰਿੰ. ਵਿਦਵਾਨ ਸਿੰਘ ਸੋਨੀ,
- ਪ੍ਰੋ ਰਵਿੰਦਰ ਭੱਠਲ,
- ਪ੍ਰੋ. ਕੁਲਵੰਤ ਜਗਰਾਓਂ
- ਪ੍ਰੋ. ਅਵਤਾਰ ਜੌੜਾ,
- ਸ. ਇੰਦਰਜੀਤ ਹਸਨਪੁਰੀ,
- ਸ. ਜਨਮੇਜਾ ਸਿੰਘ ਜੌਹਲ,
- ਸ੍ਰੀਮਤੀ ਸੁਦਰਸ਼ਨ ਵਾਲੀਆ,
- ਡਾ. ਸ਼ਰਨਜੀਤ ਕੌਰ,
- ਡਾ. ਸਰਬਜੀਤ ਸਿੰਘ,
- ਮਹਿੰਦਰਦੀਪ ਗਰੇਵਾਲ,
- ਸ. ਜਸਵੰਤ ਜ਼ਫ਼ਰ.

## ਸਤਿਗੁਰੂ ਰਾਮ ਸਿੰਘ ਦਾ ਪ੍ਰਕਾਸ਼ ਉਤਸਵ

ਨਾਮਧਾਰੀ ਵਿਦਿਅਕ ਜਥਾ ਪੁਰਸ਼ ਅਤੇ ਇਸਤਰੀ ਜਲੰਧਰ ਸ਼ਹਿਰ ਵਲੋਂ ੨੦ ਫਰਵਰੀ ਐਤਵਾਰ ਨੂੰ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ, ਲਾਡੋਵਾਲੀ ਰੋਡ ਨਜ਼ਦੀਕ ਮਦਨ ਫਲੋਰ ਮਿੱਲ ਜਲੰਧਰ ਸ਼ਹਿਰ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਦਾ ਪ੍ਰਕਾਸ਼ ਪੁਰਬ ਬੜੀ ਸ਼ਰਧਾ ਤੇ ਉਤਸ਼ਾਹ ਪੂਰਵਕ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਸੰਤ ਬਲਬੀਰ ਸਿੰਘ, ਸੰਤ ਸੁਖਦੇਵ ਸਿੰਘ ਨੇ ਲਗਾਈ। ਉਪਰੰਤ ਜਥੇਦਾਰ ਗੁਰਦੀਪ ਸਿੰਘ ਭੈਣੀ ਸਾਹਿਬ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਤੇ ਗੁਰੂ ਜੱਸ ਕਰਦਿਆਂ ਦੂਰੋਂ ਨੇੜਿਓਂ ਆਈ ਸਾਧ-ਸੰਗਤ ਦਾ ਮਨ ਗੁਰੂ ਚਰਨਾਂ ਵੱਲ ਜੋੜਿਆ। ਵਿਸ਼ਵ ਨਾਮਧਾਰੀ ਵਿਦਿਅਕ ਜਥਾ ਪੁਰਸ਼ ਅਤੇ ਇਸਤਰੀ ਵਿੰਗ ਦੀ ਵਿਸ਼ੇਸ਼ ਇਕੱਤਰਤਾ ਸੰਤ ਗੁਰਮੁਖ ਸਿੰਘ ਵਿਸ਼ਵ ਪੱਧਰ ਦੀ ਇਸਤਰੀ ਵਿਗ ਦੀ ਪ੍ਰਧਾਨ ਬੀਬੀ ਸੁਖਜੀਤ ਕੌਰ ਦੀ ਪ੍ਰਧਾਨਗੀ ਹੇਠ ਹੋਈ, ਜਿਸ ਵਿਚ ਵੱਖ ਵੱਖ ਜਥਿਆਂ ਦੇ ਪ੍ਰਧਾਨ ਸਕੱਤਰਾਂ ਨੇ ਹਿੱਸਾ ਲਿਆ।

ਬੀਬੀ ਸ਼ਰਨਜੀਤ ਕੌਰ ਮੰਡੀ (ਹਿਮਾਚਲ) ਨੇ ਆਪਣੇ ਵਿਚਾਰਾਂ ਵਿਚ ਨਿਤਨੇਮ ਕਰਨਾ, ਪਾਠ ਕਰਨਾ, ਇਸ ਤੋਂ ਇਲਾਵਾ ਦਾਜ ਦਹੇਜ ਤੋ ਰਹਿਤ ਵਿਆਹ ਸਾਦੇ ਢੰਗ ਨਾਲ ਗੁਰੂ ਮਰਿਆਦਾ ਅਨੁਸਾਰ ਹੋਣ ਦਾ ਵਿਚਾਰ ਪ੍ਰਗਟ ਕੀਤਾ। ਇਸ ਇਕਤਰਤਾ ਵਿਚ ਸਿੱਖ ਇਤਿਹਾਸ ਬਾਰੇ ਸਮਾਜਕ ਵਿਸ਼ਿਆ ਤੇ ਵਿਚਾਰ ਕੀਤੀਆਂ ਗਈਆ। ਇਸ ਇਕੱਤਰਤਾ ਦਾ ਸਟੇਜ ਕਾਰਜ ਵਿਸ਼ਵ ਸਕੱਤਰ ਨਾਮਧਾਰੀ ਵਿਦਿਅਕ ਜਥੇ ਦੇ ਸੰਤ ਨਵਤੇਜ ਸਿੰਘ ਨੇ ਬਹੁਤ ਸੁਚਜੇ ਢੰਗ ਨਾਲ ਸੋਹਣੀ ਸ਼ਬਦਾਵਲੀ ਕਰਦੇ ਹੋਏ ਨਿਭਾਇਆ। ਇਸੇ ਪ੍ਰੋਗ੍ਰਾਮ ਵਿਚ ਨਾਮਧਾਰੀ ਵਿਦਿਅਕ ਜਥਾ ਪੁਰਸ਼ ਅਤੇ ਇਸਤਰੀ ਵਿੰਗ ਜਲੰਧਰ ਸ਼ਹਿਰ ਦੇ ਉਧਮ ਨਾਲ ਸਿਲਾਈ ਮਸ਼ੀਨਾਂ ਸੰਤ ਗੁਰਮੁਖ ਸਿੰਘ ਜੀ ਬੀਬੀ ਸੁਖਜੀਤ ਕੌਰ ਅਤੇ ਸੰਤ ਜਗਦੀਸ਼ ਸਿੰਘ ਵਰਿਆਮ ਅਤੇ ਹੋਰ ਸਹਿਯੋਗ ਸਾਥੀਆਂ ਨੇ ਵੰਡੀਆ। ਸੰਤ ਜਗਦੀਸ਼ ਸਿੰਘ ਵਰਿਆਮ ਸੰਤ ਗੁਰਮੁਖ ਸਿੰਘ ਰਹਿਬਰ ਵਿਦਿਅਕ ਜਥਾ ਪੁਰਸ਼ ਅਤੇ ਇਸਤਰੀ ਵਿੰਗ ਜਲੰਧਰ ਸ਼ਹਿਰ ਵਲੋਂ ਕੀਤੇ ਇਸ ਪ੍ਰੋਗ੍ਰਾਮ ਦੇ ਆਯੋਜਨ ਕਰਨ ਸਬੰਧੀ ਸ਼ਲਾਘਾ

ਕਰਦੇ ਹੋਏ ਆਪਣੇ ਵਿਚਾਰ ਰਾਹੀਂ ਹੋਰ ਉਦਮ ਕਰਨ ਲਈ ਪ੍ਰੇਰਿਆ ਤੇ ਯਕੀਨ ਦਿਵਾਇਆ ਕਿ ਅਸੀ ਆਪਣੇ ਬੱਚਿਆ ਨੂੰ ਹਰ ਲੋੜੀਂਦੀ ਸਹੂਲਤ ਦਵਾਂਗੇ। ਜਿਸ ਨਾਲ ਬੱਚਿਆਂ ਦਾ ਜੀਵਨ ਸੁਚਜੇ ਢੰਗ ਨਾਲ ਗੁਰੂ ਮਰਿਆਦਾ ਅਨੁਸਾਰ ਚਲ ਸਕੇ। ਸਮਾਪਤੀ ਸਮੇਂ ਨਾਮਧਾਰੀ ਵਿਦਿਆਕ ਜਥਾ ਪੁਰਸ਼ ਅਤੇ ਇਸਤਰੀ ਵਿੰਗ ਜਲੰਧਰ ਸ਼ਹਿਰ ਨੇ ਦੂਰੋਂ ਨੇੜਿਓਂ ਆਈ ਸਾਧ-ਸੰਗਤ ਨੂੰ ਜੀ ਆਇਆਂ ਆਖਿਆ।

ਸ. ਸਰਬਜੀਤ ਸਿੰਘ ਜਲੰਧਰ ਨੇ ਵੀ ਸਟੇਜ ਸੇਵਾ ਵਿਚ ਮਦਦ ਕੀਤੀ ਅਤੇ ਕਾਕਾ ਮੰਗਲ ਸਿੰਘ ਨੇ ਹੱਲੇ ਦਾ ਦੀਵਾਨ ਲਾਇਆ।

*ਮਨਧੀਰ ਸਿੰਘ ਜਵਾਹਰ* *ਸੁਰਿੰਦਰ ਸਿੰਘ*

## ਤੀਸਰਾ ਮਾਨਵ ਸੰਤ ਸੰਮੇਲਣ

ਮਿਤੀ ੧-੨-੩ ਅਪ੍ਰੈਲ ਨੂੰ ਤੀਸਰਾ ਮਾਨਵ ਸੰਤ ਸੰਮੇਲਨ ਭਾਈ ਘਨਈਆ ਜੀ ਚੈਰੀਟੇਬਲ ਹਸਪਤਾਲ ਅਤੇ ਪਬਲਿਕ ਸੇਵਾ ਸੁਸਾਇਟੀ ਟਰੱਸਟ ਪਮਾਲ ਰੋਡ, ਬੱਦੋਵਾਲ (ਜ਼ਿਲ੍ਹਾ ਲੁਧਿਆਣਾ) ਵਲੋਂ ਉਥੋਂ ਦੇ ਮਹੰਤ ਬਾਬਾ ਜਸਪਾਲ ਸਿੰਘ ਅਤੇ ਇਹਨਾਂ ਦੇ ਸਹਿਯੋਗੀਆਂ ਨੇ 'ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਮਨਾਇਆ। ਜਿਸ ਸਮੇਂ ਸਤਿਗੁਰੂ ਜੀ ਦੇ ਆਉਣ ਦਾ ਸਮਾਂ ਹੋਇਆ, ਉਥੇ ਦੀ ਸੰਗਤ ਦੀ ਖੁਸ਼ੀ ਦੀ ਹੱਦ ਕੋਈ ਨਾ ਰਹੀ। ਸਵਾਗਤੀ ਰੂਪ ਵਿਚ ਸੜਕ ਤੋਂ ਫੌਜੀ ਬੈਂਡ ਸਤਿਗੁਰੂ ਜੀ ਦੀ ਕਾਰ ਦੇ ਅੱਗੇ-੨ ਵੱਜ ਰਿਹਾ ਸੀ ਅਤੇ ਪਿੱਛੇ-੨ ਸੰਗਤਾਂ ਦਾ ਭਾਰੀ ਇਕੱਠ ਖੁਸ਼ੀ ਮਹਿਸੂਸ ਕਰ ਰਿਹਾ ਸੀ। ਸਤਿਗੁਰੂ ਜੀ ਦੂਰੋਂ ਨੇੜਿਓਂ ਆਈ ਸਾਧ ਸੰਗਤ ਨੂੰ ਦਰਸ਼ਨ ਦੇ ਕੇ ਨਿਹਾਲ ਕਰ ਰਹੇ ਸਨ। ਪ੍ਰੋਗਰਾਮ ਵਿਚ ਹੱਲੇ ਦੇ ਦੀਵਾਨ ਲਗਾਏ ਗਏ। 'ਮਨ ਲੋਚੇ ਗੁਰ ਦਰਸ਼ਨ ਤਾਈਂ ਅਤੇ ਅਨੇਕਾਂ ਹੀ ਸਾਖੀਆਂ, ਪ੍ਰਮਾਣਾਂ ਨਾਲ ਸੁਣਾ ਕੇ ਸਤਿਗੁਰੂ ਜੀ ਦੇ ਚਰਨਾਂ ਵੱਲ ਜੋੜਿਆ। ਇਸ ਪ੍ਰੋਗਰਾਮ ਵਿਚ ਸੰਤ ਦਲੀਪ ਸਿੰਘ ਜੀ, ਸੰਤ ਸੁਖਜੀਤ ਸਿੰਘ, ਸੰਤ ਗੁਰਮੁਖ ਸਿੰਘ, ਸੰਤ ਹਰਪਾਲ ਸਿੰਘ, ਬੀਬੀ ਸੁਖਜੀਤ ਕੌਰ ਤੋਂ ਇਲਾਵਾ ਡਾਕਟਰਾਂ, ਅਧਿਆਪਕਾਂ,ਪੰਚਾਂ, ਸਰਪੰਚਾਂ ਅਤੇ ਬੁਧੀਜੀਵੀਆਂ ਨੇ ਹਿੱਸਾ ਲਿਆ। ਅਤੇ ਹਰ ਇਕ ਨੇ 'ਸਤਿਗੁਰੂ ਨੂੰ ਧੰਨ ਆਪਣੇ-ਆਪਣੇ ਵਿਚਾਰਾਂ ਰਾਹੀਂ ਆਖਿਆ। ਇਸ ਵਿਸ਼ੇਸ਼ ਪ੍ਰੋਗਰਾਮ ਵਿਚ ਬਾਬਾ ਜਸਪਾਲ ਸਿੰਘ ਅਤੇ ਸਹਿਯੋਗੀਆਂ ਵਲੋਂ ਤਕਰੀਬਨ ੨੩੫ ਜੋੜਿਆਂ ਦੇ ਆਨੰਦ ਕਾਰਜ ਕੀਤੇ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਭ ਜੋੜਿਆਂ ਨੂੰ ਸੁਖੀ ਅਤੇ ਮਰਿਯਾਦਾ ਪੂਰਵਕ ਜੀਵਨ ਨੂੰ ਠੀਕ ਬਣਾਉਣ ਲਈ ਆਸ਼ੀਰਵਾਦ ਦਿੱਤਾ। ਕੈਨੇਡਾ ਤੋਂ ਆਏ ਮੋਹਨ ਸਿੰਘ ਭੱਗੜ, ਬਾਬਾ ਜਸਪਾਲ ਸਿੰਘ ਅਤੇ ਹੋਰ ਬੁਲਾਰਿਆਂ ਨੇ ਆਈ ਸੰਗਤ ਦਾ ਆਪਣੇ-ਆਪਣੇ ਅੰਦਾਜ਼ ਰਾਹੀਂ ਖੁਸ਼ੀ ਪ੍ਰਗਟ ਕਰਦਿਆਂ ਜੀ ਆਇਆਂ ਆਖਿਆ।

ਅੰਤ ਵਿਚ ਸਤਿਗੁਰੂ ਜੀ ਨਾਂ ਆਪਣੇ ਉਪਦੇਸ਼ ਵਿਚ ਸੰਗਤਾਂ ਨੂੰ ਆਖਿਆ ਕਿ "ਜਿਥੇ ਕੋਈ ਸਹਾਇਤਾ ਨਹੀਂ ਕਰਦਾ ਉਥੇ ਸਤਿਗੁਰੂ ਸਹਾਇਤਾ ਕਰਦਾ ਹੈ। ਉਪਦੇਸ਼ ਕਰਦਿਆਂ ਆਈ ਸਾਧ-ਸੰਗਤ ਨੂੰ ਨਾਮ ਸਿਮਰਨ ਕਰਦਿਆਂ ਰਹਿਣ ਲਈ ਆਖਿਆ ਕਿ ਹਰ ਵੇਲੇ ਨਾਮ ਸਿਮਰਨ ਕਰਨਾ ਚਾਹੀਦਾ। ਰਸਨਾ ਸਾਡੀ ਵਾਂਝੀ ਨਹੀਂ ਰਹਿਣੀ ਚਾਹੀਦੀ...... ਪਤਾ ਨਹੀਂ ਸਾਡਾ ਅੰਤ ਕਦੋਂ ਹੋ ਜਾਣਾ। ਉਦਾਹਰਣ ਦੇ ਤੌਰ ਤੇ ਉਨ੍ਹਾਂ ਆਖਿਆ ਕਿ ਜਿਵੇਂ ਕਿਸੇ ਲਿਫ਼ਾਫੇ ਤੇ ਕਿਸੇ ਦਾ ਪਤਾ ਲਿਖ ਦਿਓ ਤਾਂ ਡਾਕੀਆ ਉਸ ਆਧਾਰ ਤੇ ਉਹ ਲਿਫਾਫਾ ਉਥੇ ਪਹੁੰਚਾ ਦਿੰਦਾ ਹੈ, ਇਸੇ ਤਰ੍ਹਾਂ ਅਸੀਂ ਆਪਣੀ ਰਸਨਾ ਤੋਂ ਨਾਮ ਸਿਮਰਨ ਵਾਂਝਾ ਨਾ ਕਰੀਏ। ਕਿਉਂਕਿ ਇਸੇ ਨਾਮ ਸਿਮਰਨ ਨੇ ਸਾਨੂੰ ਸਤਿਗੁਰਾਂ ਦੇ ਚਰਨਾਂ ਵਿੱਚ ਜੋੜਨਾ ਹੈ।

ਗੁਰੂ ਕਾ ਲੰਗਰ ਅਤੁੱਟ ਵਰਤਿਆ।

*ਸੁਰਿੰਦਰ ਸਿੰਘ*
*ਪ੍ਰਧਾਨ ਨਾਮਧਾਰੀ ਵਿਦਿਅਕ ਜਥਾ*
*ਜਲੰਧਰ ਸ਼ਹਿਰ*

## ਸੰਤ ਜਸਬੀਰ ਸਿੰਘ ਕੈਨੇਡਾ ਭਾਰਤ ਵਿਚ

ਕੈਨੇਡਾ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਜਸਬੀਰ ਸਿੰਘ ਜੀ ਸ੍ਰੀ ਭੈਣੀ ਸਾਹਿਬ ਦੇ ਹੋਲੇ ਮਹੱਲੇ ਸਮੇਂ ਪਧਾਰੇ। ਸੰਤ ਜਸਬੀਰ ਸਿੰਘ ਨੌਜਵਾਨ ਉਤਸ਼ਾਹੀ ਸਜਨ ਹਨ ਅਤੇ ਕੈਨੇਡਾ ਵਿਚ ਨਾਮਧਾਰੀ ਸੰਗਤ ਦੇ ਪ੍ਰੋਗਰਾਮਾਂ ਨੂੰ ਉਤਸ਼ਾਹ ਪੂਰਬਕ ਸਿਰੇ ਚਾੜਨ ਵਾਸਤੇ ਸੂਬਾ ਰੇਸ਼ਮ ਸਿੰਘ ਹੋਰਾਂ ਨਾਲ ਸਹਿਯੋਗ ਰਖਦੇ ਹਨ। ਸੰਤ ਜਸਬੀਰ ਸਿੰਘ ਜੀ ਸਵਰਗੀ ਮਾਤਾ ਗਿਆਨ ਕੌਰ ਜੀ ਦੇ ਸਪੁਤਰ ਹਨ। ਮਾਤਾ ਗਿਆਨ ਕੌਰ ਵੀ ਗੁਰੂ ਘਰ ਦੇ ਅਨਿਨ ਸ਼ਰਧਾਲੂ ਤੇ ਸਮਰਥ ਵਿਅਕਤੀ ਸਨ। ਮਾਤਾ ਗਿਆਨ ਕੌਰ ਹੋਰਾਂ ਅਪਣੇ ਸਪੁਤਰ ਸੰਤ ਜਸਬੀਰ ਸਿੰਘ ਅਤੇ ਹੋਰ ਪਰਿਵਾਰ ਦੇ ਸਹਿਯੋਗ ਨਾਲ ਸੰਨ ੧੯੯੩ ਦਾ ਹੋਲਾ ਬਹੁਤ ਸ਼ਾਨ ਅਤੇ ਸ਼ਰਧਾ ਨਾਲ ਕਰਵਾਇਆ ਸੀ। ਸਾਰੇ ਸਾਲ ਸ੍ਰੀ ਭੈਣੀ ਸਾਹਿਬ ਦੇ ਲੰਗਰ ਦੀ ਸੇਵਾ ਵੀ ਆਪ ਨੇ ਕੀਤੀ। ਸੰਤ ਜਸਬੀਰ ਸਿੰਘ ਪ੍ਰਧਾਨ ਕੈਨੇਡਾ ਨਾਮਧਾਰੀ ਸੰਗਤ ਨੇ ਦੱਸਿਆ ਕਿ ਕਨੇਡਾ ਵਿਚ ਨਾਮਧਾਰੀ ਸੰਗਤ ਬਹੁਤ ਸਰਗਰਮ ਹੈ। ਹਫਤੇਵਾਰੀ ਦੀਵਾਨ ਤੇ ਆਸਾ ਦੀ ਵਾਰ ਦਾ ਕੀਰਤਨ ਪਾਠਾਂ ਤੇ ਲੰਗਰ ਦਾ ਪਰਵਾਹ ਚਲਦਾ ਹੀ ਰਹਿੰਦਾ ਹੈ। ਇਸ ਵਾਰ ਸਤਿਗੁਰੂ ਰਾਮ ਸਿੰਘ ਜੀ ਦੇ ਪਰਕਾਸ਼ ਦਿਵਸ ਨੂੰ ਬਹੁਤ ਧੂਮਧਾਮ ਨਾਲ ਮਨਾਇਆ ਗਿਆ। ਆਪ ਨੇ ਵਰਿਆਮ ਦੀ ਸਿਲਵਰ ਜੁਬਲੀ ਮਨਾਉਣ ਵਾਸਤੇ ਭਾਰੀ ਦਿਲਚਸਪੀ ਦਿਖਾਈ 'ਸਤਿਜੁਗ' ਅਤੇ 'ਵਰਿਆਮ' ਵਾਸਤੇ ਸਹਾਇਤਾ ਵੀ ਦਿਤੀ।

# ਪ੍ਰਤੀਕਿਰਿਆ

ਤੁਸੀ ਆਪਣੀ ਉਦਾਰਤਾਗੀ, ਸਮਝਦਾਰੀ ਤੇ ਸ੍ਰੇਸ਼ਟਾਚਾਰੀ ਸਦਕੇ ਐਸੇ ਸਫਲ ਘੁਮੱਕੜ ਬਣ ਗਏ ਹੋ ਕਿ ਤੁਹਾਡੀ ਪੱਤਰਕਾਰੀ ਵੀ ਘੁਮੱਕੜ-ਸ਼ਾਸਤਰ ਦਾ ਰੂਪ ਧਾਰ ਗਈ ਹੈ। 'ਦੱਖਣੀ ਅਫਰੀਕਾ ਦੀ ਯਾਤਰਾ' ਰਿਪੋਰਟ ਭਾਵੇਂ ਅੱਠ ਸਫਿਆਂ ਦੀ ਹੈ, ਪਰ ਇਸ ਵਿਚ ਸਾਰੇ ਦੇਸ ਅਤੇ ਕੇਪਟਾਊਨ ਵਿਚ ਹੋਈ ਸਰਵ ਧਰਮ ਪਾਰਲੀਮੈਂਟ ਦਾ ਐਸਾ ਸੰਪੂਰਣ ਚਿੱਤਰ ਆ ਗਿਆ ਹੈ ਕਿ ਹੁਣ ਸਾਨੂੰ ਉਥੇ ਜਾਣ ਦੀ ਹੀ ਲੋੜ ਨਹੀਂ ਰਹੀ। ਮਹਾਂਪੁਰਖ ਵਾਸਵਾਨੀ ਦੇ ਭਾਸ਼ਣ ਦੇ ਟੋਟਕੇ ਵੀ ਪਾਠਕਾਂ ਤੱਕ ਪਹੁੰਚਾ ਕੇ ਸਾਡੇ ਧਰਮੀ ਪ੍ਰਚਾਰਕਾਂ ਦੇ ਕੰਨ ਖੋਲ੍ਹ ਦਿੱਤੇ ਹਨ। ਹੱਸੋ, ਦੱਬਕੇ ਹੱਸੋ, ਤੇ ਸਦਾ ਖੁਸ਼ੀਆਂ ਖੇੜਿਆਂ ਵਿਚ ਬਿਗਸੋ। ਇਹ ਸੁਨੇਹਾ ਸੱਚਮੁੱਚ ਮੋਨ ਧਾਰਨ ਵਾਲਿਆਂ ਲਈ ਸਬਕ ਦੇਣ ਵਾਲਾ ਹੈ। ਸੋ, ਇਸ ਖੁਸ਼ਨੁਮਾ ਰਿਪੋਰਟ ਲਈ ਬਹੁਤ ਬਹੁਤ ਧੰਨਵਾਦ।

*—ਪਿਆਰਾ ਸਿੰਘ ਪਦਮ*
*ਕਲਮ ਮੰਦਰ ਪਟਿਆਲਾ*

ਅੱਜ ਪੰਜਾਬੀ ਟ੍ਰਿਬਿਊਨ ਵਿਚ ਡਾ. ਲਖਵਿੰਦਰ ਜੌਹਲ ਹੁਰਾਂ ਦਾ ਤੁਹਾਡੇ ਬਾਰੇ ਸੁਹਿਰਦਤਾ ਅਤੇ ਨਿੱਘੇ ਸਨੇਹ ਵਾਲਾ ਲੇਖ ਪੜ੍ਹਕੇ ਦਿਲੀ ਖੁਸ਼ੀ ਹੋਈ। ਬੜੀ ਪ੍ਰਸੰਨਤਾ ਦੀ ਗੱਲ ਇਹ ਹੈ ਕਿ 'ਵਰਿਆਮ' ਦੀ ਪ੍ਰਕਾਸ਼ਨਾ ਦੀ ਸਿਲਵਰ ਜੁਬਲੀ ਦੇ ਸਾਲ ਦੇ ਸ਼ੁਭ ਅਵਸਰ ਉਤੇ ਤੁਹਾਨੂੰ ਅੱਜ ਸਨਮਾਨਤ ਕੀਤਾ ਜਾ ਰਿਹਾ ਹੈ। ਇਹ ਸਭ ਤੁਹਾਡੀ ਮਿਹਨਤ, ਸਿਦਕ-ਦਿਲੀ ਅਤੇ ਲਗਨ ਨਾਲ ਕੀਤੀ ਸਫ਼ਲ ਸੰਪਾਦਨਾ ਸਦਕਾ ਸੰਭਵ ਹੋਇਆ ਹੈ।

ਮੇਰੇ ਵੱਲੋਂ ਤੁਹਾਡੀ ਨਿਰਛਲ ਸੇਵਾ ਬਦਲੇ, ਦਿੱਤੇ ਜਾ ਰਹੇ ਸਨਮਾਨ ਦੀ ਬਹੁਤ ਬਹੁਤ ਵਧਾਈ। ਕਬੂਲ ਫਰਮਾਓ ਜੀ। ਆਸ ਹੈ ਚੜ੍ਹਦੀਆਂ ਕਲਾਂ ਵਿਚ ਹੋਵੋਗੇ।

ਬੜੇ ਆਦਰ ਨਾਲ, *— ਮੋਹਨ ਭੰਡਾਰੀ*
*ਚੰਡੀਗੜ੍ਹ*

ਬਹੁਤ ਚਿਰਾਂ ਤੋਂ ਬਾਅਦ ਆਪ ਵਲੋਂ ਪ੍ਰਕਾਸ਼ਿਤ ਪਰਚਾ 'ਵਰਿਆਮ' ਦਾ ਅੰਕ ਮਿਲਿਆ। ਇਸਨੂੰ ਇਸ ਤਰ੍ਹਾਂ ਭੀ ਕਹਿ ਸਕਦਾ ਹਾਂ ਕਿ ਇਹ ਨਵੀਂ ਸਦੀ ਦੇ ਤੋਹਫੇ ਦੇ ਰੂਪ ਵਿਚ ਹੀ ਆਇਆ। ਆਪ ਦਾ ਇਸ ਤੋਹਫ਼ੇ ਲਈ ਧੰਨਵਾਦੀ ਹਾਂ। ਮਾਰਚ ਅਤੇ ਅਪ੍ਰੈਲ ੨੦੦੦ ਦਾ ਅੰਕ ਮਿਲਿਆ ਤੇ ਪਤਾ ਲੱਗਾ ਕਿ 'ਵਰਿਆਮ' ੨੫ ਵੇਂ ਸਾਲ ਵਿਚ ਦਾਖਲ ਹੋ ਗਿਆ ਹੈ। ਇਸ ਸੰਬੰਧ ਵਿਚ ਆਪ ਦੁਆਰਾ ਲਿਖਿਆ ਸੰਖੇਪ ਜਿਹਾ ਲੇਖ ਭਾਵਨਾਵਾਂ ਨਾਲ ਭਰਿਆ ਹੋਇਆ ਹੈ। ਉਸ ਨੂੰ ਪੜ੍ਹ ਕੇ ਮੈਨੂੰ ਉਹ ਦਿਨ ਯਾਦ ਆਏ ਜਦੋਂ ਮੈਂ ੧੯੭੬ ਵਿਚ ਸਪਤਾਹਿਕ 'ਖੇਲ-ਖੇਲ' ਪੱਤ੍ਰਿਕਾ ਕੱਢੀ ਸੀ, ਉਦੋਂ ਪੰਜਾਬੀ ਅਖਬਾਰ ਰੋਜ਼ਾਨਾ 'ਨਵਾਂ ਜ਼ਮਾਨਾ' ਦੇ ਦਫ਼ਤਰ ਵਿਚ ਸ੍ਰੀ ਕ੍ਰਿਸ਼ਨ ਭਾਰਦਵਾਜ ਜੀ ਨੇ ਤੁਹਾਡੇ ਨਾਲ ਜਾਣ-ਪਛਾਣ ਕਰਾਈ ਸੀ। ਉਸ ਵੇਲੇ ਮੈਂ ਸਾਹਿਤ ਅਤੇ ਪੱਤਰਕਾਰੀ ਦੇ ਖੇਤਰ ਵਿਚ 'ਕ-ਖ' ਸਿੱਖਣ ਦਾ ਯਤਨ ਕਰ ਰਿਹਾ ਸੀ। ਜ਼ਿੰਦਗੀ ਦੇ ੨੫ ਵਰ੍ਹੇ ਇਸ ਖਿੱਤੇ ਵਿਚ ਬਿਤਾ ਕੇ ਜਦ ਅੱਜ ਪਿੱਛੇ ਮੁੜ ਕੇ ਦੇਖਦਾ ਹਾਂ ਤਾਂ ਮਹਿਸੂਸ ਕਰਦਾ ਹਾਂ ਕਿ ਭੌਤਿਕਵਾਦ ਦੀ ਇਸ ਦੁਨੀਆ ਵਿਚ ਸ਼ਾਇਦ ਮੇਰੇ ਵਰਗੇ ਲੋਗ ਆਰਥਿਕ ਰੂਪ ਵਿਚ ਬਹੁਤ ਪਿੱਛੇ ਰਹਿ ਗਏ ਹਨ ਅਤੇ ਸਾਡੇ ਬੱਚੇ ਵੀ ਸ਼ਾਇਦ ਸਾਨੂੰ ਕਦੀ-ਕਦੀ ਇਸ ਲਈ ਕੋਸਦੇ ਹੋਣਗੇ, ਪਰ ਜੋ ਆਤਮ ਸੰਤੁਸ਼ਟੀ ਮਿਲੀ ਉਸਦਾ ਮੁੱਲ ਤਾਂ ਨਹੀਂ ਲਗਾਇਆ ਜਾ ਸਕਦਾ। ਇਹੀ ਉਹ ਸ਼ਕਤੀ ਹੈ ਜੋ ਸਾਨੂੰ ਸੰਘਰਸ਼ ਕਰਨ ਲਈ ਪ੍ਰੇਰਿਤ ਕਰਦੀ ਹੈ। ਆਪ ਦੇ ਮਾਮਲੇ ਵਿਚ ਤਾਂ ਆਤਮ-ਸੰਤੁਸ਼ਟੀ ਦੇ ਨਾਲ ਨਾਲ ਦ੍ਰਿੜ੍ਹ ਸੰਕਲਪ, ਸੰਜਮ ਅਤੇ ਸਾਦਗੀ ਦਾ ਜੋ ਮੇਲ ਹੈ ਉਹ ਆਪਣੇ ਆਪ ਵਿਚ ਇਕ ਉਦਾਹਰਣ ਹੈ। ਆਪ ਨੂੰ ਦੇਖ ਕੇ ਅਤੇ ਮਿਲਕੇ ਜੋ ਸੰਤੁਸ਼ਟੀ ਹੁੰਦੀ ਹੈ, ਉਸਨੂੰ ਸ਼ਬਦਾਂ ਵਿਚ ਨਹੀਂ ਕਹਿ ਸਕਦਾ, ਪਰ ਇੰਨਾ ਕਹਿਣਾ ਚਾਹੁੰਦਾ ਹਾਂ ਕਿ ਆਪ ਨੂੰ ਦੇਖ ਕੇ ਪ੍ਰੇਰਨਾ ਜ਼ਰੂਰ ਮਿਲਦੀ ਹੈ।

'ਵਰਿਆਮ' ਦੇ ੨੫ਵੇਂ ਵਰ੍ਹੇ ਵਿਚ ਦਾਖਲ ਹੋਣ ਤੇ ਆਪ ਨੂੰ ਅਤੇ ਵਰਿਆਮ ਨਾਲ ਜੁੜੇ ਸਭ ਨੂੰ ਵਧਾਈ! ਪ੍ਰਮਾਤਮਾ ਤੋਂ ਇਹੀ ਪ੍ਰਾਰਥਨਾ ਹੈ ਕਿ ਆਪ ਨੂੰ ਬਲ ਦੇਵੇ ਅਤੇ ਆਪ ਇਸੀ ਤਰ੍ਹਾਂ ਸਮਾਜ ਦੀ ਸੇਵਾ ਕਰਦੇ ਰਹੋ! *(ਹਿੰਦੀ ਤੋਂ ਅਨੁਵਾਕਤ)*

*—ਇਰਵਿਨ ਖੰਨਾ*
*ਸੰਪਾਦਕ 'ਦੈਨਿਕ ਉੱਤਮ ਹਿੰਦੂ'*
*ਜਲੰਧਰ*

ਵਰਿਆਮ ਨੇ ੨੫ਵੇਂ ਸਾਲ 'ਚ ਪ੍ਰਵੇਸ਼ ਕਰ ਲਿਆ ਹੈ ਤੇ ਤੁਹਾਡਾ ਸ੍ਰੀ ਜੀਵਨ ਨਗਰ (ਸਿਰਸਾ) ਵਿਖੇ ਸਨਮਾਨ ਵੀ

ਹੋਇਆ। ਇਨ੍ਹਾਂ ਦੋਹਾਂ ਗੱਲਾਂ ਕਰਕੇ ਆਪ ਜੀ ਨੂੰ ਢੇਰ ਸਾਰੀਆਂ ਮੁਬਾਰਕਾਂ। ਵੈਸੇ ਵੀ ਵਰਿਆਮ ਹੁਣ ਮੇਜ਼ ਤੇ ਪਿਆ ਫੱਬਦੈ ਤੇ ਪੜ੍ਹਨ ਨੂੰ ਵੀ ਜੀ ਕਰਦੈ। ਗੀਤਾ ਦਾ ਕਥਨ ਹੈ—'ਕਰਮ ਕਰੋ ਤੇ ਫਲ ਦੀ ਆਸ ਨਾ ਰੱਖੋ।' ਇਹ ਸਭ ਕੁਝ ਤੁਸਾਂ 'ਵਰਿਆਮ' ਰਾਹੀਂ ਕਰ ਵਿਖਾਇਆ ਹੈ ਇਸ ਲਈ ਤੁਹਾਨੂੰ ਤੇ ਤੁਹਾਡੇ ਵਰਿਆਮ ਨੂੰ ਬਾਰ ਬਾਰ ਨਮਸਕਾਰ। ਹੋਰ ਕੀ ਕਹਿ ਸਕਦਾ ਹਾਂ ਇਸ ਵੇਲੇ। ਬਾਕੀ ਤੁਸਾਂ ਘਰ ਬੈਠਿਆਂ ਕੁਝ ਤਸਵੀਰਾਂ ਰਾਹੀਂ ਤੇ ਕੁਝ ਸ਼ਬਦਾਂ ਰਾਹੀਂ ਦੱਖਣੀ ਅਫਰੀਕਾ ਦੀ ਯਾਤਰਾ ਕਰਾ ਦਿੱਤੀ। ਇਸ ਤੋਂ ਇਲਾਵਾ ਡਾ. ਲਖਵਿੰਦਰ ਜੌਹਲ ਦਾ 'ਸਿਦਕ ਅਤੇ ਸਾਦਗੀ ਦਾ ਸਨਮਾਨ', ਸੁਵਰਨ ਸਿੰਘ ਵਿਰਕ ਦਾ ਜਗਦੀਸ਼ ਸਿੰਘ ਵਰਿਆਮ ਦੀ ਸਾਹਿਤਕ ਪੱਤਰਕਾਰੀ ਅਤੇ ਪ੍ਰੋ. ਰਣਜੀਤ ਸਿੰਘ ਦੀ ਫੌਜੀ ਜੀਵਨ ਬਾਰੇ ਲਿਖੀ ਕਹਾਣੀ 'ਦੁਸ਼ਮਣ' ਵੀ ਪੰਸਦ ਆਏ। ਹੋਰ ਅਜੇ ਪੜ੍ਹਨਾ ਬਾਕੀ ਹੈ। ਵਾਹਿਗੁਰੂ ਕਰੇ ਵਰਿਆਮ ਹੋਰ ਵਧੇ, ਹੋਰ ਮੌਲੇ ਤੇ ਹੋਰ ਫੈਲੇ।

*ਚਰਨ ਸੀਚੇਵਾਲਵੀ*
*ਗੁਰੂ ਨਾਨਕ ਪੁਰਾ ਵੈਸਟ*
*ਚੌਗਿੱਟੀ (ਜਲੰਧਰ*

ਅੱਜ ਦੇ ਯੁਗ ਵਿਚ ਕਿਸੇ ਵੀ ਪੰਜਾਬੀ ਦੇ ਪਰਚੇ ਨੂੰ ਕੱਢਣਾ ਅਤੇ ਜਾਰੀ ਰੱਖਣਾ ਬਹੁਤ ਔਖਾ ਹੈ। ਇਹ ਇਕ ਤਪਸਿਆ ਇਕ ਸਾਧਨਾ ਵਾਂਗ ਹੈ। ਇਹ ਕੰਮ ਵਾਕਈ ਕੋਈ ਵਰਿਆਮ ਹੀ ਕਰ ਸਕਦਾ ਹੈ। ਪੱਚੀ ਸਾਲ 'ਵਰਿਆਮ' ਵਰਗੇ ਮਾਸਕ ਪਰਚੇ ਨੂੰ ਪਾਠਕਾਂ ਸਾਹਮਣੇ ਰੱਖਣ ਵਾਲੇ ਸ੍ਰੀ ਜਗਦੀਸ਼ ਸਿੰਘ ਵਰਿਆਮ, ਵਰਿਆਮ ਹੀ ਹਨ। ਮੈਂ ਸ੍ਰੀ ਜਗਦੀਸ਼ ਸਿੰਘ ਜੀ ਨੂੰ 'ਵਰਿਆਮ' ਦੇ ਸਿਲਵਰ ਜੁਬਲੀ ਵਰ੍ਹੇ 'ਤੇ ਹਾਰਦਿਕ ਵਧਾਈ ਤੇ ਸ਼ੁੱਭ-ਇੱਛਾਵਾਂ ਪੇਸ਼ ਕਰਦਿਆਂ ਕਾਮਨਾ ਕਰਦੀ ਹਾਂ ਕਿ 'ਵਰਿਆਮ' ਅੱਗੋਂ ਤੋਂ ਹੋਰ ਵੀ ਚੜ੍ਹਦੀਆਂ ਕਲਾਂ ਵਿਚ ਜਾਵੇ ਤੇ ਇੰਝ ਹੀ ਹਰ ਮਹੀਨੇ ਪਾਠਕ ਇਸ ਵਿਚਲੀਆਂ ਮਿਆਰੀ ਰਚਨਾਵਾਂ ਦਾ ਅਨੰਦ ਮਾਣਦੇ ਰਹਿਣ।

*—ਸੂਬਾ ਸੁਰਿੰਦਰ ਕੌਰ ਖਰਲ, ਰੋਪੜ*

ਸਭ ਤੋਂ ਪਹਿਲੇ ਤਾਂ ਆਪ ਜੀ ਨੂੰ ਵਰਿਆਮ ਦੇ ੨੫ਵੇਂ ਸਾਲ ਦੀ ਬਹੁਤ ਬਹੁਤ ਵਧਾਈ!

ਖੁਦਾ ਕਰੇ ਆਪ ਐਸੇ ਹੀ ਆਗੇ ਬੜ੍ਹਤੇ ਰਹੋ।

ਟਾਈਮ ਕਿਸ ਤਰਾਂ ਬੀਤ ਜਾਂਦਾ ਏ ਮੈਨੂੰ ਯਾਦ ਹੈ ਜਦੋਂ ਤੁਸਾਂ ਪਹਿਲਾ ਵਰਿਆਮ ਸਾਧ ਸੰਗਤ ਵਿਚ ਪੇਸ਼ ਕੀਤਾ ਸੀ। ਉਦੋਂ ਸਵਾ ਲੱਖ ਪਾਠ ਦਾ ਪ੍ਰਵਾਹ ਸ੍ਰੀ ਭੈਣੀ ਸਾਹਿਬ ਚੱਲ ਰਿਹਾ ਸੀ, ਅਸੀ ਉਥੇ ਸਾਂ। ਕਾਸ਼! ਅਸਾਂ ਉਹ ਪਹਿਲਾ ਅੰਕ ਵੀ ਸਾਂਭ ਕੇ ਰਖਿਆ ਹੁੰਦਾ ਤੇ ਸਤਿਗੁਰੂ ਜੀ ਦੇ ਉਹ ਬਚਨ, ਜੋ ਉਹਨਾਂ ਆਸ਼ੀਰਵਾਦ ਵਜੋਂ ਆਪ ਜੀ ਨੂੰ ਦਿਤੇ ਸਨ ਰਿਕਾਰਡ ਕਰ ਰੱਖੇ ਹੁੰਦੇ। ਅਸੀਂ ਕਿਹੜਾ ਜਾਣਦੇ ਸਾਂ ਕਿ ਕਦੀ ਸਾਡੀਆਂ ਰਚਨਾਵਾਂ ਵੀ ਇਸ ਵਿਚ ਛਪਣਗੀਆਂ ਤੇ ਵਰਿਆਮ ਇਤਨੀ ਲੰਬੀ ਉਮਰ ਦਾ ਹੋਵੇਗਾ। ਆਮ ਪੰਜਾਬੀ ਰਸਾਲੇ ਜਲਦੀ ਹੀ ਦਮ ਤੋੜ ਜਾਂਦੇ ਹਨ, ਪਰ ਤੁਹਾਡੇ ਤੇ ਸਤਿਗੁਰਾ ਦੀ ਕ੍ਰਿਪਾ ਹੈ। ਸੋ ਅਸੀਂ ਤੁਹਾਨੂੰ ਬਹੁਤ ਬਹੁਤ ਵਧਾਈ ਦਿੰਦੇ ਹਾਂ। ਹਾਂ, ਜਦੋਂ ਤੁਸੀਂ ਦਿੱਲੀ ਵਿਚ ਕੋਈ ਪ੍ਰੋਗਰਾਮ ਕਰੋ ਤਾਂ ਆਪਣੇ ਸਾਰੇ ਲੇਖਕਾਂ ਨੂੰ ਇਥੇ ਬੁਲਾਇਓ। ਇਸ ਤਰ੍ਹਾਂ ਇਕ 'ਗੈਟ ਟੂ ਗੈਦਰ' ਹੋ ਜਾਵੇਗਾ। ਅਸੀਂ ਸਭ ਇਕ ਦੂਸਰੇ ਨੂੰ ਮਿਲ ਸਕਾਂਗੇ ਤੇ ਨਾਲੇ ਵੱਡੇ ਤੇ ਮਹਾਨ ਰਾਈਟਰਜ਼ ਨੂੰ ਮਿਲਣ ਦਾ ਸੁਭਾਗ ਵੀ ਮਿਲ ਸਕੇਗਾ। ਹਾਂ, ਮੈਨੂੰ ਬੁਲਾਣਾ ਨਾ ਭੁਲਣਾ। ਮੈਂ ਵੀ ਵਰਿਆਮ ਦੀ ਸਦਾ ਤੋਂ ਪਾਠਕ ਤੇ ਪ੍ਰਸੰਸਕ ਰਹੀ ਹਾਂ ਤੇ ਉਮੀਦ ਕਰਦੀ ਹਾਂ ਕਿ ਅੱਗੋਂ ਵੀ ਇਸ ਤਰ੍ਹਾਂ ਵਰਿਆਮ ਦੀ ਤੇ ਸਾਡੀ ਇਵੇਂ ਈ ਬਣੀ ਰਵ੍ਹੇਗੀ, ਧੰਨਵਾਦ!

*—ਸਿੰਦਰ ਕੌਰ ਦਿੱਲੀ*

ਸਾਨੂੰ ਇਹ ਜਾਣ ਕੇ ਬਹੁਤ ਖੁਸ਼ੀ ਹੋਈ ਕਿ ਆਪ ਜੀ ਦਾ ਪਰਚਾ 'ਵਰਿਆਮ' ਜੋ ਕਿ ੨੫ਵੇਂ ਸਾਲ ਵਿਚ ਦਾਖਲ ਹੋਇਆ ਹੈ, ਅਤੇ ਬੜੇ ਅਦਬ ਨਾਲ ਸੁਚਜੀ ਸੋਹਣੀ ਸ਼ਬਦਾਵਲੀ ਕਰਦੇ ਹੋਏ ਤਹਿ -ਦਿਲੋਂ ਇਸ ਅੰਕ ਨੂੰ ਦੇਸ਼ਾਂ ਵਿਦੇਸ਼ਾਂ ਵਿਚ ਪਹੁੰਚਾ ਰਹੇ ਹੋ। ਜਿਥੇ ਆਪ ਜੀ ਵਲੋਂ ਪ੍ਰਕਾਸ਼ਤ ਕੀਤੇ ਜਾ ਰਹੇ ਵਰਿਆਮ ਦੀ ਸਿਲਵਰ ਜੁਬਲੀ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮਨਾਈ ਗਈ, ਉਥੇ ਆਪ ਜੀ ਦੇ ਅੰਕ ਦੀ ਵੱਖ ਵੱਖ ਵਿਦਵਾਨਾਂ ਬੁਧੀਜੀਵੀਆਂ ਨੇ ਪ੍ਰਸੰਸਾ ਕੀਤੀ। ਸੱਚੇ ਪਾਤਸ਼ਾਹ ਜੀ ਵਲੋਂ ਆਪ ਜੀ ਨੂੰ ਆਸ਼ੀਰਵਾਦ ਸਨਮਾਨ ਦਿਤਾ ਗਿਆ। ਅਸੀਂ ਆਪਣੇ ਨਾਮਧਾਰੀ ਵਿਦਿਅਕ ਜਥਾ ਜਲੰਧਰ ਸ਼ਹਿਰ ਵਲੋਂ ਆਪ ਜੀ ਨੂੰ ਵਧਾਈ, ਤਹਿ-ਦਿਲੋਂ ਮੁਬਾਰਕਾਂ ਦਿੰਦੇ ਹਾਂ, ਤੇ ਕਾਮਨਾ ਕਰਦੇ ਹਾਂ ਕਿ ਆਪ ਜੀ ਦਾ ਪਰਚਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਿਸ਼ ਨਾਲ ਦਿਨ ਦੁੱਗਣੀ ਰਾਤ ਚੌਗਣੀ ਹੋਰ ਤਰੱਕੀ ਕਰੇ।

*—ਸੁਰਿੰਦਰ ਸਿੰਘ*
*ਪ੍ਰਧਾਨ, ਨਾਮਧਾਰੀ ਵਿਦਿਅਕ ਜਥਾ*
*ਜਲੰਧਰ ਸ਼ਹਿਰ*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

© 61040
Code : 01824

# For Fitting Diesel Engines in Foreign & INDIAN CAR BODIES




*Specialists in :*

## Mercedes Benz Car Repairing

# AMARJIT MOTOR GARAGE

G.T. Road, Opp. Jalandhar Octroi Post,
PHAGWARA

**Registered No. PB/1017/2000** **MONTHLY WARIAM** Ladowali Road, Jalandhar-144 001
Registered with the Registrar of News Papers for India No. 26453/75 **MAY-2000**





ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ